October, 2018

Vol. 15 • Issue 2 • Rs. 20/-

# ਵਰਤਮਾਨ ਹਿੰਦੁਸਤਾਨ

(Total Page 32)

# VARTMAN HINDUSTAN

PUNJABI MONTHLY (NEW DELHI)



ਸਤਿਗੁਰੂ ਰਾਮ ਸਿੰਘ ਜੀ



ਸਤਿਗੁਰੂ ਹਰੀ ਸਿੰਘ ਜੀ



ਸਤਿਗੁਰੂ ਪ੍ਰਤਾਪ ਸਿੰਘ ਜੀ



ਸ੍ਰੀ ਮਾਤਾ ਭੁਪਿੰਦਰ ਕੌਰ ਜੀ

## ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਿਤ ਵਿਸ਼ੇਸ਼ ਅੰਕ



# SPS HOSPITALS

SATGURU PARTAP SINGH HEALTH CARE




*Rishta Zindagi Se.*



# International Quality Affordable Healthcare

## Centres Of Excellence


DEPT. OF CARDIAC SCIENCES


DEPT. OF NEUROLOGY, BRAIN & SPINE SURGERY


DEPT. OF JOINT REPLACEMENT & ORTHOPAEDICS


DEPT. OF OBS & GYNAECOLOGY


DEPT. OF PULMONOLOGY & CRITICAL CARE


DEPT. OF GASTROENTEROLOGY, GI SURGERY & LIVER TRAN SPLANT


DEPT. OF NEPHROLOGY, UROLOGY & KIDNEY TRANSPLANT


DEPT. OF ENT, HEAD & NECK SURGERY


DEPT. OF PEDIATRICS & NEONATOLOGY


DEPT. OF ONCOLOGY (CANCER CARE)


DEPT. OF PLASTIC & COSMETIC SURGERY


DEPT. OF GENERAL & MINIMAL INVASIVE SURGERY


DEPT. OF GENERAL MEDICINE, RHEUMATOLOGY & ENDOCRINOLOGY


DEPT. OF PSYCHIATRY & BEHAVIORAL SCIENCE


DEPT OF ANESTHESIA & PAIN MANAGEMENT


24x7 EMERGENCY

**Benchmarked Higher Tertiary Care Hospital With State-Of-The-Art Infrastructure And Synergistic Medical Professionalism**

- Region's 1st JCI Accredited Hospital Since 2005.
- 120+ Successful Kidney Transplants Since 2013.
- Centre of Excellence for Liver Transplants.
- Centre of Excellence for Trauma & Critical Care.
- Centre of Excellence for Cochlear Implants.
- Centre of Excellence for Bariatric Surgery
- Caring for International Patients Since 2013.
- Personalized Care for Visa Assistance, NABH Accredited Blood Bank
- Airport Transfers & Local Support.
- Lab, Radiology & Imaging Services

**Complete Care For Your Baby Under One Roof**

- Department Of Neonatology
- Department Of Pediatric Pulmonology & Critical Care
- Department Of Pediatric Neurology
- Department Of Pediatric & Fetal Cardiology
- Department Of Pediatric Hematology And Oncology
- Department Of Pediatric Surgery
- Department Of Nephrology

**EMERGENCY 24x7**
**82 83 83 83 92**



Associated With All TPA'S & Insurance Companies

MKTG/09/2018

## SATGURU PARTAP SINGH HOSPITALS

Sherpur Chowk, G.T. Road, Ludhiana - 141 003. Punjab, India.
T: +91 161 6617111 / 6617222 / 6617333 / 6617444 info@spshospitals.com www.spshospitals.com

ਵਰਤਮਾਨ ਹਿੰਦੁਸਤਾਨ

VARTMAN HINDUSTAN

NEW DELHI (PUNJABI MONTHLY)

October, 2018

Year : 15
Issue : 2
Total Pages : 32

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674,
Mob.: 9953747778

*Laserset at :*
**Vartman Hindustan**
Ph. 25441674, 25448648
E-mail :
vartmanhindustan@gmail.com
Watsapp: 9810631674

*Printed at :*
**Ajanta Press**
WZ-26, Tihar Village
New Delhi-110018

## ਤਤਕਰਾ





ਚੰਦਾ (ਡਾਕ ਖਰਚ ਸਹਿਤ)

| | | |
|---|---|---|
| ਦੇਸ਼ : | ਸਾਲਾਨਾ | 240 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |



**VARTMAN HINDUSTAN**
**CURRENT A/C. NO. 603300300000170**
**IFSC CODE: VIJB0006033**
**VIJAY BANK, 23, Raja Garden, New Delhi-15**

# ਅੱਸੂ ਮਹੀਨੇ ਦੀ ਵਿਸ਼ੇਸ਼ਤਾ




## ਨਾਮਧਾਰੀ ਪੰਥ ਵਿਚ ਅੱਸੂ ਦਾ ਮਹੀਨਾ ਵਿਸ਼ੇਸ਼ ਮਹਤਤਾ ਰਖਦਾ ਹੈ :

- ਇਹ ਮਹੀਨਾ ਸਤਿਗੁਰੂ ਰਾਮ ਸਿੰਘ ਜੀ ਦੀ ਤਪੋ ਭੂਮੀ ਅਤੇ ਕਾਰਜ-ਸਥਲ ਸ੍ਰੀ ਭੈਣੀ ਸਾਹਿਬ ਵਿਚ ਸਲਾਨਾ ਜੱਪ-ਪ੍ਰਯੋਗ ਦਾ ਹੁੰਦਾ ਹੈ।
- ਅੱਸੂ ਦਾ ਮਹੀਨਾ ਨਾਮਧਾਰੀ ਸਿੱਖਾਂ ਵਿਚ ਸਿਖਰ ਦੀ ਤਪ-ਸਾਧਨਾ, ਨਾਮ ਸਿਮਰਨ, ਕੀਰਤਨ ਅਤੇ ਸਾਧ-ਸੰਗਤ ਦੀ ਸੇਵਾ ਦਾ ਮਹੀਨਾ ਹੁੰਦਾ ਹੈ।
- ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਦਾਦਾ ਗੁਰੂ, ਸਤਿਗੁਰੂ ਹਰੀ ਸਿੰਘ ਜੀ ਅਤੇ ਪਿਤਾ ਗੁਰੂ, ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਅਰੰਭੇ ਪ੍ਰਯੋਗ ਨੂੰ ਹੋਰ ਵੀ ਵਿਸ਼ਾਲ ਰੂਪ ਦਿਤਾ।
- ਵਰਤਮਾਨ ਵਿਚ ਸਤਿਗੁਰੂ ਉਦੇ ਸਿੰਘ ਜੀ ਜਪ-ਪ੍ਰਯੋਗ ਦੀ ਉਸ ਪਰੰਪਰਾ ਨੂੰ ਨਤ-ਮਸਤਕ ਹੋ ਸਮਰਪਤ ਭਾਵਨਾ ਅਤੇ ਤਨ-ਮਨ-ਧਨ ਨਾਲ ਨਿਰੰਤਰ ਜਾਰੀ ਰਖਿਆ ਹੋਇਆ ਹੈ।
- ਰੋਜ਼ਾਨਾ ਅੱਠ ਘੰਟੇ ਦਾ ਸਮੂਹਕ ਨਾਮ ਸਿਮਰਨ, ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਕੀਰਤਨ, ਦੁਪਹਿਰ ਬਾਅਦ ਦਾ ਕੀਰਤਨ, ਹੱਲੇ ਦੇ ਦੀਵਾਨ, ਕਥਾਕਾਰਾਂ ਵਲੋਂ ਕਥਾ ਵਿਖਿਆਨ, ਸ਼ਾਸ਼ਤਰੀ ਸੰਗੀਤ ਦੀਆਂ ਧੁਨਾਂ ਦਾ ਆਨੰਦ ਸਾਰਾ ਮਹੀਨਾ ਸਾਧ-ਸੰਗਤ ਮਾਣਦੀ ਹੈ।
- ਆਖਰੀ ਚਾਰ-ਪੰਜ ਦਿਨ ਵੱਡਾ ਮੇਲਾ ਹੋ ਨਿਬੜਦਾ ਹੈ।
- ਸਤਿਗੁਰੂ ਰਾਮ ਸਿੰਘ ਜੀ ਵਲੋਂ ਸ਼ੁਰੂ ਕੀਤੀ ਗਈ ਅਨੰਦ ਮਰਿਆਦਾ ਅਨੁਸਾਰ ਸਮੂਹਕ ਆਨੰਦ ਕਾਰਜ ਕੀਤੇ ਜਾਣ ਦੀ ਰਸਮ ਵਿਸ਼ਵ-ਮੀਡਿਆ ਦਾ ਧਿਆਨ ਖਿਚਦੀ ਹੈ।

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

-ਹਰਪਾਲ ਸਿੰਘ ਸੇਵਕ

## ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ (1819-2019 ਈ:) ਤੇ ਵਿਸ਼ੇਸ਼

# ਰਾਮ ਭ੍ਰਾਤ

ਰਾਮ ਭ੍ਰਾਤ ਜੁਗੋ ਜੁਗ ਆਤ ਭੇ, ਮਾਨ ਸੁਵਾਕ ਫਿਰਾਕ ਲੱਹਯਾ॥
ਲਹਿਣੇ ਸਮਾਂ ਲੀਓ, ਕਹਿਣੇ ਕਮਾ ਰੰਗ,
ਸੰਗ ਗੁਰੂ ਲਗ ਅੰਗ ਹੁਵੱਯਾ॥

ਸਤਿਗੁਰੂ ਬਿਲਾਸ ਦੀਆਂ ਉਪਰੋਕਤ ਸਤਰਾਂ ਵਿਚ ਸਤਿਗੁਰੂ ਹਰੀ ਸਿੰਘ ਜੀ ਦਾ ਮੰਗਲ ਕਰਦਿਆਂ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਲਿਖਦੇ ਹਨ ਕਿ 'ਰਾਮ ਭ੍ਰਾਤ' ਜੁਗੋ ਜੁਗ ਇਕਠੇ ਅਵਤਾਰ ਧਾਰਦੇ ਹਨ। ਜਿਵੇਂ ਤ੍ਰੇਤੇ ਯੁਗ ਵਿਚ ਭਰਥ ਜੀ ਨੇ ਆਪਣੇ ਭਰਾਤਾ ਭਗਵਾਨ ਰਾਮ ਦਾ ਬਚਨ ਮੰਨ ਕੇ ਵਿਛੋੜਾ ਸਹਿਨ ਕੀਤਾ।ਇਸੇ ਤਰ੍ਹਾ ਕਲਿਜੁਗ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾਤਾ, ਭਾਈ ਬੁੱਧ ਸਿੰਘ ਜੀ ਹੋਏ। ਜਦੋਂ 17 ਜਨਵਰੀ ਰਾਤ ਸਤਿਗੁਰੂ ਰਾਮ ਸਿੰਘ ਜੀ ਨੇ ਕਾਲੀ ਕੰਬਲੀ ਦੀ ਬੁੱਕਲ ਮਾਰ, ਪ੍ਰਦੇਸ ਗਵਨ ਦੀ ਤਿਆਰੀ ਕੀਤੀ ਤਾਂ ਆਪ ਦੇ ਛੋਟੇ ਭਰਾਤਾ ਨੇ ਬੇਨਤੀ ਕੀਤੀ :

ਜਿਨੋ ਪੀਆ ਜਾਵਤੇ ਕੋ, ਕਹਾ ਕਾਹੇ ਜਾਵਤੇ ਹੋ।
ਈਹਾਂ ਤੇ ਸੁਹਾਵਤੇ ਹੋ, ਦਾਸ ਦੋਖ ਚਾਇਲੇ।

ਕਿ ਸੱਚੇ ਪਾਤਸਾਹ ਤੁਸੀਂ ਨਾ ਜਾਓ, ਤੁਸੀਂ ਏਥੇ ਸੋਭਾ ਪਾਉਂਦੇ ਹੋ, ਮੈਂ ਹੀ ਸਾਰਾ ਦੋਸ਼ ਆਪਣੇ ਤੇ ਲੈ ਲੈਂਦਾ ਹਾਂ ਕਿ ਮਲੇਰ ਕੋਟਲੇ ਸ਼ਹੀਦੀ ਜਥਾ ਮੈਂ ਹੀ ਭੇਜਿਆ ਹੈ। ਅੰਗਰੇਜ ਮੈਨੂੰ ਲੈ ਜਾਣ ਜਿਥੇ ਮਰਜੀ ਪਰ ਆਪ ਜੀ ਏਥੇ ਰਹੋ, ਸੰਗਤਾਂ ਨੂੰ ਸੰਭਾਲੋ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਫੁਰਮਾਇਆ ਕਿ ਇਹ ਕਾਰਜ ਮੇਰੇ ਜਾਣ ਦਾ ਹੀ ਹੈ, ਮੇਰੇ ਜਾਇਆਂ ਬਿਨਾ ਫਰੰਗੀਆਂ ਦੇ ਰਾਜ ਦਾ ਅੰਤ ਨਹੀਂ ਹੋਣਾ। ਤੁਸੀਂ ਏਥੇ ਰਹੋ, ਲੰਗਰ ਚਲਾਓ, ਪੰਥ ਦੀ ਸੰਭਾਲ ਕਰੋ।- ਸੱਤ ਬਚਨ ਮੰਨ ਵਿਛੋੜਾ ਸਹਿਨ ਕੀਤਾ- ਹਮੇਸ਼ਾਂ ਵਿਯੋਗ ਵਿਚ ਰਹੇ, ਵਿਰਕਤ ਅਵਸਥਾ ਵਿਚ-

ਸੁਖ ਰਾਜ ਭੋਗ ਅਹਿ, ਰਹੇ ਸੁ ਵਿਯੋਗ ਮਾਹਿ॥
ਬ੍ਰਿਹੋਂ ਬੁਰੇ ਰੋਗ ਮਹਿ ਨੇਤ੍ਰ ਗਵਾਇ ਲੇ॥

ਸੁਖ-ਰਾਜ ਭੋਗ ਵਿਚ ਨਿਰਲੇਪ ਰਹੇ, ਬਿਰਹੋਂ ਰੋਗ ਨਾਲ ਨੇਤ੍ਰ ਗਵਾ ਲਏ। ਆਖਰੀ ਦੋ ਵਰ੍ਹੇ ਆਪ ਦੀ ਨੇਤ੍ਰ ਜੋਤ ਜਾਂਦੀ ਰਹੀ।

ਜਿਵੇਂ ਭਾਈ ਲਹਿਣਾ ਜੀ ਨੇ ਆਪਣੇ ਇਸ਼ਟ ਦੇਵ ਸਤਿਗੁਰੂ ਨਾਨਕ ਦੇਵ ਜੀ ਦੇ ਕਹਿਣੇ ਨੂੰ ਕਮਾਇਆ, ਗੁਰੂ ਬਚਨ ਦੀ ਕਸਵੱਟੀ ਤੇ ਪੂਰੇ ਉੱਤਰੇ, ਗੁਰੂ ਦੇ ਨਾਲ ਲਗ, ਗੁਰੂ ਦਾ ਅੰਗ, ਅੰਗਦ ਹੋ ਗਏ। ਏਸੇ ਤਰ੍ਹਾਂ ਭਾਈ ਬੁੱਧ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਭਾਣੇ ਦੀ ਕਸਵੱਟੀ ਤੇ ਖਰੇ ਉਤਰੇ ਅਤੇ ਬੁੱਧ ਸਿੰਘ ਤੋਂ ਹਰੀ ਸਿੰਘ ਹੋ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨੋ ਹੁਕਮ ਲਿਖ ਭੇਜਿਆ- ਅੱਜ ਤੋਂ ਇਸਦਾ ਨਾਮ ਹਰੀ ਸਿੰਘ ਹੋਇਆ। ਇਹ ਸਿੱਖੀ ਨੂੰ ਹਰੀ ਰੱਖੇਗਾ। ਮੇਰੇ ਧੱਕੇ ਨੂੰ ਇਹ ਬਖਸ਼ ਲਏਗਾ, ਇਹਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂ ਗਾ। ਆਪਣੇ ਤੋਂ ਵੀ ਵੱਧ ਅਖਤਿਆਰ ਬਖਸ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਪੰਥ ਦੀ ਵਾਗ ਡੋਰ ਸਤਿਗੁਰੂ ਹਰੀ ਸਿੰਘ ਜੀ ਨੂੰ ਸੌਂਪੀ। ਇਸ ਲਈ ਸਤਿਗੁਰੂ ਹਰੀ ਸਿੰਘਾ ਜੀ ਨੂੰ ਜੋਤ ਕਾ ਜਾਮਾ, ਕਿਹਾ ਜਾਂਦਾ ਹੈ। ਭਾਵ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਜੋਤ ਦਾ ਜਾਮਾ। ਕਿਉਂਕਿ ਸਤਿਗੁਰੂ ਰਾਮ ਸਿੰਘ ਨੇ ਉਸੇ ਦੇਹ ਵਿਚ ਦਰਸ਼ਨ ਦੇਣੇ ਹਨ ਇਸ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਸਤਿਗੁਰੂ ,ਜਗਜੀਤ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਪਾਤਸਾਹੀ 12ਵੀਂ ਦੇ ਜੋਤ ਦੇ ਜਾਮੇ ਹੀ ਹਨ। ਆਪ ਨੇ ਅੰਗ੍ਰੇਜ ਸਰਕਾਰ ਦੇ ਦਮਨ ਚੱਕਰ ਦੇ ਦੌਰ ਵਿਚ, ਸਿੱਖੀ ਨੂੰ ਹਰੀ ਰੱਖਿਆ ਅਤੇ ਆਜਾਦੀ ਦੀ ਜੋਤ ਨੂੰ ਮੱਘਦੀ ਰੱਖਿਆ। ਨਾਮਧਾਰੀ ਸਿੰਘ ਰੋਜਾਨਾ ਅਰਦਾਸ ਵਿਚ ਇਨ੍ਹਾਂ ਸ਼ਬਦਾਂ ਵਿਚ ਆਪ ਨੂੰ ਸਿਮਰਦੇ ਹਨ:

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨਾਂ ਟੁੱਟੀ ਸਿੱਖੀ ਲਈ ਮਿਲਾਇ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਪਿਤਾ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ 8 ਅੱਸੂ, ਅੱਸੂ ਸੁਦੀ ਤੀਜ ਸੰਮਤ 1876 ਬ੍ਰਿ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। (ਇਸ ਪ੍ਰਕਾਸ਼ ਅਸਥਾਨ ਵਾਲੀ ਜਗ੍ਹਾ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਸਤਿਗੁਰੂ ਹਰੀ ਸਿੰਘ ਸਿਮਰਤੀ ਲੰਗਰ ਹਾਲ' ਬਣਵਾਇਆ) ਸਤਿਗੁਰੂ ਬਿਲਾਸ ਵਿਚ ਜਿਕਰ ਹੈ:

'ਬਾਲ ਲੀਲਾ ਕਰਦੇ (ਰਾਮਧਨ) ਚਾਰ ਧਰਮ ਦੇ ਜਾਂ ਹੋਏ ਤਾਂ ਚਲੀ ਮੂਰਤੀ ਮਹਾਰਾਜ ਬੁੱਧ ਸਿੰਘ ਜੀ ਅਵਤਾਰ ਧਾਰਿਆ। ਅੱਸੂ ਸਦੀ ਤੀਜ ਸੰਮਤ 1876 (1819 ਈ:) ਦਿਨ ਬੁੱਧਵਾਰ ਰਾਮਦਾਸ ਪੂਰੇ (ਸ੍ਰੀ ਭੈਣੀ ਸਾਹਿਬ) ਮੈ।

ਪਿਤਾ ਬਾਬਾ ਜੱਸਾ ਸਿੰਘ ਰਾਮ ਰਾਮ ਦਾ ਜਾਪ ਕਰਦੇ ਸਾਧੂ ਸੁਭਾਅ ਦੇ ਸਨ, ਇਥੇ ਪਿੰਡ ਰਾਈਆਂ ਦੇ ਇਕ ਮਹਾਤਮਾ ਪੰਡਤ ਮਨਸਾ ਰਾਮ ਜੀ ਨਾਲ ਆਪਦਾ ਬਹੁਤ ਪ੍ਰੇਮ ਸੀ। ਬੇਸ਼ਕ ਬਾਬਾ ਜੀ ਸੇਪੀ ਦਾ ਕੰਮ ਕਰਦੇ ਪਰ ਪਿੰਡ ਦੇ ਲੋਕ ਆਪਦਾ ਬਹੁਤ ਅਦਬ ਕਰਦੇ, ਆਖਦੇ ਕਿ ਬਾਬਾ ਤਾਂ ਗੁਰੂ ਨਾਨਕ ਪਾਤਸਾਹ ਦੀ ਆਪਾਰ ਬਖਸ਼ਿਸ਼ਾਂ ਦਾ ਪਾਤਰ ਭਾਈ ਲਾਲੋ ਜਾਪਦਾ ਹੈ। ਮਾਤਾ ਸਦਾ ਕੌਰ ਵੀ ਧਾਰਮਿਕ ਬਿਰਤੀ ਵਾਲੀ ਸੁਘੜ ਸਿਆਣੀ ਸਵਾਣੀ ਸੀ। ਮਾਤਾ ਨੇ ਦੋਹਾਂ ਬਾਲਾਂ ਨੂੰ ਬਚਪਨ ਵਿਚ ਹੀ ਗੁਰਮੁਖੀ ਅੱਖਰਾਂ ਦੀ ਪਛਾਣ ਕਰਵਾ ਦਿੱਤੀ। ਗੁਰਬਾਣੀ ਦੇ ਸ਼ਬਦ ਯਾਦ ਕਰਵਾਉਣੇ, ਸਤਿਗੁਰੂ ਸਾਹਿਬਾਨ ਦੀਆਂ ਸਾਖੀਆਂ ਸੁਣਾਉਣੀਆਂ। ਦੋਵੇਂ ਬਾਲ ਸੁਹਣੇ ਸੁੱਣਖੇ ਅਤੇ ਹਸਮੁਖ ਸਨ, ਦੇਖਿਆਂ ਭੁੱਖ ਲਹਿੰਦੀ ਕਿ ਕੋਈ ਅਕਾਸ਼ੋਂ ਉਤਰੇ ਫਰਿਸ਼ਤੇ ਜਾਪਦੇ, ਹਾਣੀਆਂ ਨਾਲ ਖੇਡਣ ਜਾਂਦੇ ਤਾਂ ਵੱਡੇ ਭਾਈ ਰਾਮ ਧਨ ਜੀ, ਛੋਟੇ ਭਾਈ ਬੁੱਧ ਸਿੰਘ ਨੂੰ ਜਿਤਾਉਣ ਦੀ ਕੋਸ਼ਿਸ਼ ਕਰਦੇ। ਛੋਟੇ ਭਾਈ, ਆਪਣੇ ਵੱਡੇ ਭਰਾਤਾ ਦਾ ਇਵੇਂ ਅਦਬ ਕਰਦੇ ਕਿ ਉਹ ਉਨ੍ਹਾਂ ਦੇ ਭਰਾ ਨਹੀਂ, ਭਗਵਾਨ ਹੋਣ, ਲੋਕਾਂ ਨੂੰ ਸ੍ਰੀ ਰਾਮ ਅਤੇ ਭਰਥ ਦੀ ਜੋੜੀ ਪ੍ਰਗਟ ਹੋਈ ਜਾਪਦੀ। ਪਿੰਡ ਦੇ ਮਰਦ, ਔਰਤਾਂ ਇਨ੍ਹਾਂ ਬਾਲਾਂ ਨੂੰ ਕੁੱਛੜ ਚੁੱਕ, ਲਾਡ ਲਡਾਉਂਦੀਆਂ ਕੋਈ ਅੰਗਮੀ ਖੁਸ਼ੀ ਮਹਿਸੂਸ ਕਰਦੇ।

ਉਨ੍ਹਾਂ ਦਿਨਾਂ ਵਿਚ ਬਾਲ ਵਿਆਹ ਆਮ ਪ੍ਰਚਲਤ ਸਨ, ਪਰ ਕਈ ਉੜਿਆ-ਥੁੜ੍ਹਿਆ ਜਾਂ ਸੁਭਾਅ ਦੇ ਖਰਵੇ ਪਰਿਵਾਰਾਂ ਦੇ ਬੱਚੇ ਵੱਡੇ ਹੋਣ ਤੱਕ ਵੀ ਨਾ ਵਿਆਹੇ ਜਾਂਦੇ। ਉਸ ਵਿਅਕਤੀ ਨੂੰ ਸਮਾਜ ਵਿਚ ਭਾਗਾਂ ਵਾਲਾ ਸਮਝਿਆਂ ਜਾਂਦਾ ਸੀ ਜਿਸਦੇ ਬਾਲ ਛੋਟੀ ਉਮਰੇ ਹੀ ਮੰਗੇ ਤੇ ਵਿਆਹੇ ਜਾਂਦੇ। ਬਾਬਾ ਜੀ ਦਾ ਘਰ ਸੁਖ ਸ਼ਾਤੀ ਅਤੇ ਸੋਭਾ ਵਾਲਾ ਵੇਹੜਾ ਸਮਝਿਆ ਜਾਂਦਾ ਸੀ। ਆਪ ਦੇ ਦੋਵੇਂ ਸਪੁੱਤਰ ਸੁਹਣੇ ਮਨਮੋਹਣੇ ਕਿ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਦੀ ਜੋੜੀ ਹੋਵੇ। ਦੋਵਾਂ ਬਾਲਾਂ ਦੀ ਪੰਜ ਕੁ ਸਾਲ ਦੀ ਉਮਰ ਵਿਚ ਮੰਗਣੀ ਅਤੇ ਸੱਤ ਸਾਲ ਦੀ ਉਮਰ ਵਿਚ ਵਿਆਹ ਹੋ ਗਿਆ। ਇਸੇ ਬਾਲ ਵਿਆਹ ਨੂੰ ਇਕ ਕੁਰੀਤੀ ਸਮਝਦਿਆਂ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਪੰਥ ਸਾਜਿਆ, ਗੁਰਮਤਿ ਅਨੰਦ ਕਾਰਜ ਦੀ ਰੀਤ ਸ਼ੁਰੂ ਕੀਤੀ ਤਾਂ ਸ੍ਰੀ ਭੈਣੀ ਸਾਹਿਬ ਤੋਂ ਸੰਗਤ ਦੇ ਨਾਮ ਲਿਖੇ ਰਹਿਤਨਾਮੇਂ ਵਿਚ ਆਦੇਸ਼ ਜਾਰੀ ਕੀਤਾ: 'ਹੋਰ ਸਾਰੇ ਸਰੀਰ ਨੂੰ ਇਹ ਹੁਕਮ ਸੁਣਾਇ ਦੇਣਾ ਜੋ ਪੰਦਰਾਂ ਸੋਲਾਂ ਬਰਸ ਤੇ ਘੱਟ ਕੁੜੀ ਕੋਈ ਨਾ ਬਿਆਹੇ।'

ਹੋਸ਼ ਸੰਭਾਲਦਿਆਂ ਹੀ ਦੋਵੇਂ ਭਰਾਵਾਂ ਪਿਤਾ ਨਾਲ ਕੰਮ ਵਿਚ ਹੱਥ ਵਟਾਉਣਾ ਸ਼ੁਰੂ ਕੀਤਾ। ਮੇਹਨਤੀ ਪੁੱਤਰ ਦਰਸ਼ਨੀ ਜਵਾਨ ਨਿਕਲੇ, ਪਿਤਾ ਜੀ ਨੇ ਕਾਰੀਗਰੀ ਦੇ ਕੰਮ ਨਾਲ ਹਿੱਸੇ ਤੇ ਜਮੀਨ ਲੈ ਕੇ ਖੇਤੀ ਕਰਨੀ ਵੀ ਸ਼ੁਰੂ ਕੀਤੀ। ਭਾਈ ਬੁੱਧ ਸਿੰਘ ਜੀ ਆਪਣੇ ਵੱਡੇ ਭਰਾਤਾ ਦਾ ਇਵੇਂ ਅਦਬ ਕਰਦੇ ਕਿ ਕੋਈ ਵੀ ਭਾਰਾ ਕੰਮ ਭੱਜ ਕੇ ਆਪ ਕਰਨ ਦੀ ਕੋਸ਼ਿਸ਼ ਕਰਨੀ, ਵੱਡਿਆਂ ਨੂੰ ਨਾ ਕਰਨ ਦੇਣਾ। ਵੱਡੇ ਭਰਾਤਾ ਦੀ ਹਰ ਗਲ ਸਤਿ ਬਚਨ ਕਰ ਮੰਨਦੇ। ਜਦੋਂ ਆਪ ਦਾ ਨਾਮ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਹਰੀ ਸਿੰਘ ਹੋ ਗਿਆ ਅਤੇ ਆਪ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਰੂਪ ਵਿਚ ਪੰਥ ਦੀ ਵਾਗ ਡੋਰ ਸੰਭਾਲੀ ਤਾਂ ਆਪ ਕਈ ਵੇਰ ਬਚਨ ਕਰਿਆ ਕਰਦੇ ਸਨ ਕਿ ਮੈਂ ਛੋਟੇ ਹੁੰਦਿਆਂ ਤੋਂ ਹੀ ਕਦੇ ਸਤਿਗੁਰਾਂ ਦਾ ਬਚਨ ਨਹੀਂ ਸੀ ਮੋੜਿਆ, ਸਤਿ ਬਚਨ ਕਰ ਮੰਨਿਆ।

ਵੱਡੇ ਭਰਾਤਾ, ਭਣਵਈਏ ਕਾਬਲ ਸਿੰਘ ਨਾਲ ਲਾਹੌਰ ਦਰਬਾਰ ਵਿਚ ਖਾਲਸਾ ਫੌਜ ਵਿਚ ਭਰਤੀ ਹੋ ਗਏ। ਕੰਮ ਦੀ ਸਾਰੀ ਜਿੰਮੇਵਾਰੀ ਭਾਈ ਬੁੱਧ ਸਿੰਘ ਜੀ ਤੇ ਆ ਪਈ। ਆਪ ਪਿਤਾ ਨਾਲ ਕਾਰਖਾਨੇ ਤੇ ਸੇਪੀ ਦਾ ਕੰਮ ਕਰਦੇ, ਵਾਹੀ ਖੇਤੀ ਵੀ ਕਰਨੀ, ਕਿਰਾਏ ਤੇ ਹੱਲ ਵਾਹੁਣਾ ਸ਼ੁਰੂ ਕੀਤਾ।

ਵਡੇ ਭਰਾ ਫੌਜ ਵਿਚ ਵੀ ਜਿਆਦਾ ਸਮਾਂ ਨਾਮ ਬਾਣੀ ਵਿਚ ਗੁਜਾਰਦੇ। ਉਸ ਸਮੇਂ ਖਾਲਸਾ ਦਰਬਾਰੀਆਂ ਅਤੇ ਫੌਜੀਆਂ ਵਿਚ ਮਾਸ, ਸ਼ਰਾਬ, ਕਬਾਬ ਆਮ ਸੀ ਪਰ ਭਾਈ ਰਾਮ ਸਿੰਘ ਜੀ ਵਾਲੀ ਫੌਜੀ ਟੁਕੜੀ ਆਪ ਦੀ ਸੰਗਤ ਕਰਕੇ ਭਗਤੀ ਭਾਵ ਅਤੇ ਸਦਾਚਾਰਕ ਜੀਵਨ ਦੀ ਧਾਰਣੀ ਸੀ। ਇਸ ਫੌਜੀ ਟੁਕੜੀ ਨੂੰ ਭਗਤਾਂ ਵਾਲੀ ਫੌਜ ਕਿਹਾ ਜਾਣ ਲੱਗਾ। 1841 ਈ: ਵਿਚ ਇਹ ਫੌਜੀ ਟੁਕੜੀ ਲਾਹੌਰੋਂ ਪਿਸ਼ਾਵਰ ਖਜਾਨਾ ਲੈਣ ਗਈ ਰਸਤੇ ਵਿਚ ਹਜਰੋਂ ਵਿਖੇ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕੀਤੇ। ਪਹਿਲਾਂ ਕੁਝ ਸਾਥੀ ਗਏ ਜੋ ਨਾਮ ਦਾ ਗੱਫਾ ਪ੍ਰਾਪਤ ਕਰ ਆਏ। ਪਰ ਜਦੋਂ ਭਾਈ ਰਾਮ ਸਿੰਘ ਜੀ ਗਏ ਤਾਂ ਸਤਿਗੁਰੂ ਬਾਲਕ ਸਿੰਘ ਜੀ ਇਸ ਸ਼ਬਦ ਦੀ ਕਥਾ ਕਰ ਰਹੇ ਸਨ :

ਠਾਕੁਰ ਤੁਮ ਸਰਣਾਈ ਆਇਆ।
ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ।

ਸਤਿਗੁਰੂ ਬਾਲਕ ਸਿੰਘ ਜੀ ਨੇ ਵੇਖ ਕੇ ਬਚਨ ਕੀਤਾ, "ਆਓ ਠਾਕੁਰੋ, ਅਸੀ ਬਹੁਤ ਦੇਰ ਦੇ ਉਡੀਕ ਰਹੇ ਸਾਂ। ਆਪਣੀ ਅਮਾਨਤ ਸੰਭਾਲੋ, ਇਸ ਗਲ ਦੀ ਗਵਾਹੀ ਭਰਦੇ ਹਨ ਪ੍ਰਸਿੱਧ ਇਤਿਹਾਸ ਲੇਖਕ ਗਿਆਨੀ ਗਿਆਨ ਸਿੰਘ ਜੀ:

ਐਪੈ ਗੁਰ ਦਸਮ ਦਰਸ ਦੈ ਜੋ ਕਹਿਓ ਤਾਹਿ।
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਂਹਿ ਹੇਤ ਔਰ ਕਾਂਹਿ ਮਾਂਹਿ ਨਾਂਹਿ ਨਿਜ ਸ਼ਕਤਿ ਰਖਾਈ।
ਗੁਰ ਵਾਕ ਡਿਢ ਥੇ ਧਰੇ।

ਸਤਿਗੁਰੂ ਬਾਲਕ ਸਿੰਘ ਜੀ ਨੇ ਆਪ ਨੂੰ ਆਸਣ ਤੇ ਬਿਠਾ, ਨਾਮ ਦੀ ਦਾਤ ਬਖਸ਼ੀ, ਪੰਜ ਪੈਸੇ ਤੇ ਨਾਰੀਏਲ ਥਾਲਿ ਵਿਚ ਰੱਖ ਕੇ ਪੰਜ ਪਰਕਰਮਾਂ ਕਰ ਮੱਥਾ ਟੇਕ ਇਲਾਹੀ ਤਖਤ ਦੀ ਜਿੰਮੇਵਾਰੀ ਸੌਂਪ ਦਿੱਤੀ। ਹੁਣ ਇਕ ਸਿਪਾਹੀ- ਸ੍ਰੀ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਪ੍ਰਗਟ ਹੋ ਗਿਆ। ਸਤਿਗੁਰੂ ਬਾਲਕ ਸਿੰਘ ਜੀ ਬਚਨ ਕੀਤਾ - ਛੋਡ ਨੌਕਰੀ , ਦੇਗ ਚਲਾਵਹੁ।

ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਆਕੇ ਖੇਤੀ ਕੀਤੀ, ਰਾਜਗਿਰੀ, ਦੁਕਾਨ, ਵਪਾਰ ਆਦਿ ਕਾਰਜ ਕਰਦਿਆਂ ਨਾਮ ਬਾਣੀ ਦਾ ਪ੍ਰਵਾਹ ਜਾਰੀ ਰੱਖਿਆ। 1857 ਈ: ਦੀ ਵੈਸਾਖੀ ਨੂੰ ਦਸਮ ਪਾਤਸ਼ਾਹ ਦੀ ਰੀਤ ਅਨੁਸਾਰ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਸੰਤ ਖਾਲਸੇ ਦੀ ਪੁਨਰ ਸਥਾਪਤੀ ਕੀਤੀ। ਸਫੈਦ ਝੰਡਾ ਝੁਲਾ ਕੇ ਅਜਾਦੀ ਸੰਗਰਾਮ ਦਾ ਸ੍ਰੀ ਗਣੇਸ਼ ਕੀਤਾ। ਸੰਤ ਧਿਆਨ ਸਿੰਘ ਜੀ ਲਿਖਦੇ ਹਨ-

ਸਾਖੀ ਯੌਂ ਵਰਨਣ ਕਰੀ ਗੁਰ ਹਜ਼ਰੋਂ ਸੇ ਆਇ॥
ਪ੍ਰਗਟੇ ਜਿਵ ਜਗ, ਤਬ ਮਿਲੇ ਰਾਇ ਸਿੰਘ ਜਿਵ ਜਾਇ॥
ਲਘੁ ਭ੍ਰਾਤਾ ਗੁਰੂ ਹਰੀ ਸਿੰਘ ਸ਼ਾਂਤ ਰੂਪ ਬਿਖਿਆਤ॥
ਤਿਨਕੀ ਉਪਮਾਂ ਭੀ ਲਿਖੋਂ ਦਿਖੇ ਚਰਿਤ੍ਰ ਜਿਸ ਭਾਂਤ॥

1861 ਈ: ਵਿਚ ਸਤਿਗੁਰੂ ਰਾਮ ਸਿੰਘ ਜੀ, ਪਿਤਾ ਬਾਬਾ ਜੱਸਾ ਸਿੰਘ, ਤਾਇਆ ਨੱਥਾ ਸਿੰਘ, ਭਾਈ ਬੁਧ ਸਿੰਘ, ਦੋਵੇਂ ਸਪੁੱਤਰੀਆਂ ਅਤੇ ਹੋਰ ਸਿਖਾਂ ਸੇਵਕਾਂ ਦੇ ਜਥੇ ਸਹਿਤ ਅਰਧ ਕੁੰਭੀ ਤੇ ਹਰਿਦੁਆਰ ਗਏ। ਉਥੇ ਇਕ ਭਾਰੀ ਲੱਕੜ ਨੂੰ ਅੱਗ ਲਗ ਗਈ। ਅੱਗ ਬੁਝਾਉਣ ਲਈ ਪਾਣੀ ਵਿਚ ਸੁੱਟਣੀ ਸੀ। ਇਕ ਪਾਸਿਓਂ ਸਤਿਗੁਰੂ ਰਾਮ ਸਿੰਘ ਜੀ ਨੇ ਚੁੱਕੀ ਦੂਜੇ ਪਾਸਿਓਂ ਸੰਗਤ ਚੁੱਕਣ ਲੱਗੀ ਪਰ ਚੁੱਕੀ ਨਾ ਗਈ, ਸਤਿਗੁਰੂ ਜੀ ਨੇ ਆਪਣੇ ਭਾਈ ਨੂੰ ਇਸ਼ਾਰਾ ਕੀਤਾ "ਆ ਭਾਈ ,ਇਹ ਤੇਰਾ ਮੇਰਾ ਕੰਮ ਹੀ ਹੈ, ਹੋਰ ਕਿਸੇ ਦੇ ਕਰਨ ਦਾ ਨਹੀਂ"। ਦੋਹਾਂ ਭਰਾਵਾਂ ਗੇਲੀ ਚੁੱਕ ਪਾਣੀ ਵਿਚ ਸੁੱਟ ਅੱਗ ਬੁਝਾਈ।

ਪੰਥ ਦਾ ਪਸਾਰਾ ਬਹੁਤ ਵੱਧ ਗਿਆ- ਬਾਬਾ ਜਵਾਹਰ ਸਿੰਘ, ਸੂਬਾ ਕਾਨ੍ਹ ਸਿੰਘ, ਸੂਬਾ ਸਾਹਿਬ ਸਿੰਘ ਵਰਗੇ ਗੁਰੂ ਨਿਵਾਜੇ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦੇ ਨਜਦੀਕੀ ਸਨ, ਜਿਨ੍ਹਾਂ ਦਾ ਸੰਗਤ ਵਿਚ ਬਹੁਤ ਅਦਬ ਸੀ। ਪਰ ਮਹਾਰਾਜ ਬੁੱਧ ਸਿੰਘ ਆਪਣਾ ਕਾਰ ਵਿਹਾਰ ਕਰਦੇ, ਖੇਤੀ ਕਰਦੇ, ਗੱਡਾ ਵਾਹੁੰਦੇ। ਜਨਵਰੀ 1872 ਪ੍ਰਦੇਸ ਗਵਨ ਤੋਂ ਛੇ ਕੁ ਮਹੀਨੇ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਆਪਣੇ ਛੋਟੇ ਭਰਾਤਾ ਨੂੰ ਹੁਕਮ ਕੀਤਾ-

ਵਾਹੀ ਕਰੋ ਨਾ, ਮਾਲਾ ਫੇਰੋ, ਸੇਵਾ ਫਰਜ਼ ਨਿਭਾਓ।
ਸਾਂਈ ਨਾਲ ਸਾਂਝ ਹੁਣ ਜੋੜੋ, ਅਮਲ ਅਲਖ ਧਿਆਓ।
ਨਾਮ ਜਪੋ, ਜਪਵਾਓ ਹੋਰਾਂ, ਮਨ ਇਛੱਤ ਫਲ ਪਾਓ।
ਜੋ ਕੁਝ ਆਵੇ ਵੰਡ ਵਰਤਕੇ, ਖਾਓ ਅਤੇ ਖਵਾਓ
ਸੁਣ ਗੁਰਿ ਹਰੀ ਨੇ ਆਗਿਆ ਗੁਰ ਦੀ, ਰੱਬ ਜੋ ਫੁਰਮਾਯਾ।
ਸਿਰ ਮੱਥੇ ਤੇ ਹੁਕਮ ਆਪਦਾ, ਰੋਮ ਰੋਮ ਹੋ ਸਮਾਯਾ।

ਇਹ ਘਟਨਾ ਸਤਿਗੁਰੂ ਬਿਲਾਸ ਸੰਤ ਬਾਹੋਵਾਲ ਜੀ ਦੇ ਇਨ੍ਹਾਂ ਸ਼ਬਦਾਂ ਵਿਚ ਦਰਜ਼ ਹੈ- " ਛੇ ਮਹੀਨੇ ਅੱਗੇ ਜਾਣੇਂ ਥੀਂ, ਸਤਿਗੁਰੂ ਜੀ ਅਕਾਲ ਬੁੰਗੇ ਭਜਨ ਕਰਦੇ ਸੇ, ਉਧਰੋਂ ਛੋਟੇ ਭਾਈ ਮਹਾਰਾਜ ਬੁੱਧ ਸਿੰਘ ਜੀ ਮੋਢਿਆਂ ਤੇ ਹਲ ਚੁੱਕੀ ਔਂਦੇ ਸੇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ 'ਹਲ ਏਥੇ ਹੀ ਰੱਖ ਦਿਓ ਤੇ ਤੁਸੀਂ ਲੰਗਰੋਂ ਪ੍ਰਸ਼ਾਦਾ ਛਕਿਆ ਕਰੋ ਤੇ ਭਜਨ-ਬਾਣੀ ਕਰਿਆ ਕਰੋ। ਏਹ ਹਲ ਕੋਈ ਹੋਰ ਬਾਹੁਣਗੇ। ਮਹਾਰਾਜ ਜੀ ਨੇ ਉਥੇ ਹੀ ਹਲ ਰੱਖ ਦਿਤਾ, ਫੇਰ ਖਵਰ ਨਹੀਂ ਕੌਣ ਲੈ ਗਿਆ। ਸਤਿਗੁਰੂ ਜੀ ਉਥੋਂ ਹੀ ਬਾਂਹ ਫੜਕੇ ਲੰਗਰ ਮੈਂ ਆਏ। ਲਾਂਗਰੀਆਂ ਨੇ ਦੋ ਚੌਕੀਆਂ ਡਾਹ ਦਿੱਤੀਆਂ। ਦੋਨੋਂ ਭਾਈ ਚਿੱਟੀਆਂ ਪੁਸ਼ਾਕਾਂ ਪਾਇਕੇ ਚੌਂਕੀਆਂ ਪਰ ਬੈਠੇ। ਪਰਸਾਦ ਛਕਣੇ ਲਗੇ। ਸਤਿਗੁਰੂ ਜੀ ਸਿਖਾਂ ਨੂੰ ਪੁਛਿਆ, ਸਾਡੇ ਦੋਹਾਂ ਮੈਂ ਕੋਈ ਫਰਕ ਲਗਦਾ ਹੈ? ਸਿੱਖਾਂ ਕਿਹਾ ਜੀ ਕੋਈ ਫਰਕ ਨਹੀਂ ਹੈ।

ਮਹਾਰਾਜ ਜੀ ਨੇ ਉਸੀ ਦਿਨ ਤੇ ਲੰਗਰੋਂ ਪ੍ਰਸ਼ਾਦਾ ਛਕਣਾ, ਭਜਨ ਬਾਣੀ ਕਰਨਾ। ਜਿਵੇਂ ਬਚਨ ਸ੍ਰੀ ਸਤਿਗੁਰੂ ਜੀ ਕਰਨ ਤਿਵੇਂ ਹੀ ਮੰਨਣਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ 'ਬੁੱਧ ਸਿੰਘ ਨਾ ਤੇਰੇ ਪੁੱਤਰ ਹੈ ਨਾ ਮੇਰੇ ਪੁੱਤਰ ਹੈ। ਮੈਂ ਤਾਂ ਜਾਣਾ ਹੈ ਪਰਦੇਸ ਨੂੰ, ਤੂੰ ਬਿਵਾਹ ਕਰਵਾਇ ਲੈ ਹੋਰ। ਮਹਾਰਾਜ ਜੀ ਚੁੱਪ ਕਰ ਰਹੇ ਕੋਈ ਉੱਤਰ ਨਹੀਂ ਦਿੱਤਾ ਉਸ ਵਕਤ।

ਇਹ ਇਕ ਸੰਕੇਤਕ ਕੌਤਕ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨੀ ਉਪਰੰਤ ਆਪ ਨੇ ਚੌਤੀ ਵਰ੍ਹੇ ਅਤਿ ਸਖਤੀਆਂ ਦੇ ਦੌਰ ਵਿਚ ਨਾਮ ਬਾਣੀ ਅਤੇ ਕੀਰਤਨ ਦਾ ਪ੍ਰਵਾਹ ਜਾਰੀ ਰੱਖਿਆ। ਸਿੱਖਾਂ ਨੂੰ ਡੋਲਨ ਨਹੀਂ ਦਿੱਤਾ। ਸਤਿਗੁਰੂ ਰਾਮ ਸਿੰਘ ਜੀ 'ਅਨਿਕ ਦੇਸ ਬਿਪ੍ਰੈਚ ਸਿਧਾਵੈ - ਅਤੇ ਰੰਗੂਨ ਦੇਸ ਕੇ ਲਾਥੇ ਪਾਪਾ। ਸੌ ਸਾਖੀ ਦੇ ਭਵਿਖਤ ਵਾਕਾਂ ਅਨੁਸਾਰ ਪ੍ਰਦੇਸਾਂ ਦੀਆਂ ਧਰਤੀਆਂ ਨੂੰ ਤਾਰਨ ਵਾਸਤੇ ਕੌਤਕ ਰਚਿਆ ਅਤੇ ਆਪਣੀ ਜੋਤ ਦਾ ਜਾਮਾਂ ਸਤਿਗੁਰੂ ਹਰੀ ਸਿੰਘ ਸੰਗਤਾਂ ਦੀ ਸੰਭਾਲ ਹਿਤ ਬਖਸ਼ਿਆ। ਇਕੋ ਇਲਾਹੀ ਜੋਤ ਦੇ ਦੋ ਜਾਮੇਂ-ਦੋ ਸਰੀਰ ਸਤਿਗੁਰੂ ਰਾਮ ਸਿੰਘ ਅਤੇ ਸਤਿਗੁਰੂ ਹਰੀ ਸਿੰਘ ਜੀ ਬਾਰੇ ਸੌ ਸਾਖੀ ਦਾ ਵਾਕ ਹੈ :

ਦੋਨੋਂ ਭਈਆ ਏਕ ਸਰੂਪ ਕਰ ਭਾਸੇ॥
ਸਤਿਗੁਰ ਆਪ ਮੁੱਖੋਂ ਪ੍ਰਗਾਸੇ॥

– ਸਿਮਰਜੀਤ ਕੌਰ

# ਮਾਤਾ ਭੂਪਿੰਦਰ ਕੌਰ ਜੀ

*(ਸਵਰਗਵਾਸੀ ਬੀਬੀ ਸਿਮਰਜੀਤ ਕੌਰ ਸਰਬਹਿੰਦ ਨਾਮਧਾਰੀ ਵਿਦਿਅਕ ਜੱਥੇ ਦੀ ਜਨਰਲ ਸਕੱਤਰ ਵਜੋਂ ਨਾਮਧਾਰੀ ਬੀਬੀਆਂ ਨੂੰ ਆਦਰਸ਼ਕ ਬੀਬੀਆਂ ਬਨਾਉਣ ਵਾਸਤੇ ਸਦਾ ਹੀ ਯਤਨਸ਼ੀਲ ਰਹੇ। ਆਪ ਅੱਛੀ ਵਕਤਾ ਹੋਣ ਕਰਕੇ ਆਦਰਸ਼ਕ ਅਤੇ ਮਹਾਨ ਹਸਤੀਆਂ ਦਾ ਜੀਵਨ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਸਮੇਂ ਸਮੇਂ ਹੋਣ ਵਾਲੇ ਸਮਾਗਮਾਂ ਅਤੇ ਬੈਠਕਾਂ ਵਿਚ ਸਰੋਤਿਆਂ ਸਨਮੁਖ ਪੇਸ਼ ਕਰਦੇ ਹੁੰਦੇ ਸਨ। ਇਕ ਸਮੇਂ ਪੂਜਨੀਕ ਮਾਤਾ ਭੂਪਿੰਦਰ ਕੌਰ ਜੀ ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਮੇਲੇ 'ਤੇ ਬੀਬੀ ਸਿਮਰਜੀਤ ਕੌਰ ਜੀ ਨੇ ਇਕ ਪਰਚਾ ਪੜਿਆ ਸੀ। 'ਵਰਤਮਾਨ ਹਿੰਦੁਸਤਾਨ' ਦੇ ਖ਼ਜਾਨੇ ਵਿਚੋਂ ਪ੍ਰਾਪਤ ਬੀਬੀ ਸਿਮਰਜੀਤ ਕੌਰ ਦਾ ਉਹ ਲੇਖ ਸ੍ਰੀ ਭੈਣੀ ਸਾਹਿਬ ਵਿਖੇ ਜਪ-ਪ੍ਰਯੋਗ 2018 'ਤੇ ਪੂਜਨੀਕ ਮਾਤਾ ਭੂਪਿੰਦਰ ਕੌਰ ਦੀ ਯਾਦ ਨੂੰ ਸਮਰਪਤ ਕਰਦਿਆਂ ਪਾਠਕਾਂ ਦੀ ਖੁਸ਼ੀ ਲੈਣ ਦਾ ਯਤਨ ਕਰ ਰਹੇ ਹਾਂ। -ਸੰਪਾਦਕ )*

ਮਾਤਾ ਭੂਪਿੰਦਰ ਕੌਰ ਦਾ ਨਾਮ ਲੈਂਦਿਆਂ ਹੀ ਮਨ ਤੇ ਸਿਰ ਸ਼ਰਧਾ ਨਾਲ ਝੁਕ ਜਾਂਦਾ ਹੈ। ਇਕ ਮਹਾਨ ਪੂਰਨ ਗੁਰੂ ਦੀ ਪੁਤਰਵਧੂ, ਇਕ ਮਹਾਨ ਗੁਰੂ ਦੀ ਸਹਚਰੀ ਅਤੇ ਇਕ ਮਹਾਨ ਗੁਰੂ ਦੀ ਮਾਂ ਬਨਣ ਦਾ ਜਿਸ ਨਾਰੀ ਨੂੰ ਸੁਭਾਗ ਮਿਲਿਆ ਹੋਵੇ ਉਸਦੀ ਅਨੰਤ ਤਪਸਿਆ, ਸਾਧਨਾ ਅਤੇ ਉਸਦੇ ਪੂਰਨ ਵਿਅਕਤੀਤਵ ਦਾ ਮੂਲਿਆਂਕਨ ਅਸੀਂ ਅਲਪਗ ਜੀਵ ਨਹੀਂ ਕਰ ਸਕਦੇ। ਪਰ ਉਸ ਮਹਾਨ ਤਪਸਵਨੀ ਦੀ ਤਸਵੀਰ ਦੇ ਦਰਸ਼ਨ ਹੀ ਸੋਮਿਅਤਾ, ਸ਼ਾਲੀਨਤਾ, ਪਵਿਤਰਤਾ ਅਤੇ ਨਾਰੀ ਦੀ ਪੂਰਨਤਾ ਦਾ ਆਭਾਸ ਦਿੰਦੇ ਹਨ। ਨਾਰੀ ਦੇ ਕਈ ਰੂਪ ਹੁੰਦੇ ਹਨ, ਮਾਤਾ ਪੁਤਰੀ ਪਤਨੀ ਅਤੇ ਭੈਣ। ਮਾਤਾ ਭੂਪਿੰਦਰ ਕੌਰ ਨੇ ਆਪਣੇ 26 ਸਾਲ ਦੇ ਅਲਪ ਜੀਵਨ ਵਿਚ ਹੀ ਹਰ ਰੂਪ ਨੂੰ ਇਕ ਆਦਰਸ਼ਕ ਰੂਪ ਵਿਚ ਜੀਵਿਆ।

ਮਾਤਾ ਜੀ ਦਾ ਜਨਮ ਕਤਕ ਦੀ ਪੂਰਨਮਾਸੀ ਸੰਮਤ 1955 ਬਿ. ਵੀਰਵਾਰ ਮਾਤਾ ਰਾਮ ਕੌਰ ਅਤੇ ਪਿਤਾ ਸੁੰਦਰ ਸਿੰਘ ਜੀ ਦੇ ਘਰ ਪਿੰਡ ਗੁਰੂਸਰ ਜਿਲਾ ਫਿਰੋਜਪੁਰ ਵਿਚ ਹੋਇਆ। ਮਾਤਾ ਜੀ ਦਾ ਬਚਪਨ ਦਾ ਨਾਂ ਵੀਰੋ ਸੀ। ਇਹਨਾਂ ਦੀ ਮਾਤਾ ਰਾਮ ਕੌਰ ਜੀ ਰੋਜ਼ ਚੰਡੀ ਚਰਿਤਰ ਦਾ ਪਾਠ ਕਰਦੇ। ਇਹ ਮਾਂ ਦੇ ਸੰਸਕਾਰਾਂ ਦਾ ਪ੍ਰਭਾਵ ਅਤੇ ਪੂਰਵ ਜਨਮ ਦਾ ਤਪ ਹੀ ਸੀ ਜਿਸ ਨਾਲ ਅਲੌਕਿਕ ਬੱਚੀ ਵੀਰੋ ਦੇ ਮਸਤਕ ਨੂੰ ਦੇਖ ਕੇ ਸੰਤ ਹਰੀ ਸਿੰਘ ਜੀ ਮਾਤਾ ਰਾਮ ਕੌਰ ਜੀ ਨੂੰ ਬਚਨ ਕੀਤਾ ਕਿ ਇਸ ਗੁਡੀ ਨੂੰ ਕਦੇ ਨਾ ਫਟਕਾਰੀਂ ਨਾ ਕਦੇ ਮੰਦਾ ਬੋਲ ਬੋਲੀਂ। ਇਸਦਾ ਮਸਤਕ ਦਸਦਾ ਹੈ ਕਿ ਇਹ ਦੈਵੀ ਸ਼ਕਤੀਆਂ ਦੀ ਮਾਲਕ ਹੈ। ਸੰਤ ਹਰੀ ਸਿੰਘ ਜੀ ਦਾ ਇਹ ਭਵਿਖਤ ਵਾਕ 13 ਪੋਹ ਸੰਮਤ 1971 ਬਿ. ਨੂੰ ਸਾਕਾਰ ਹੋ ਗਿਆ। ਜਿਸ ਦਿਨ ਇਹ ਪਵਿਤਰਤਾ, ਸੋਮਿਅਤਾ ਅਤੇ ਸ਼ਾਲੀਨਤਾ ਦੀ ਮੂਰਤੀ ਬੀਬੀ ਵੀਰੋ ਨੇ ਸਮੇਂ ਦੇ ਮਾਲਕ ਨਾਮਧਾਰੀਆਂ ਦੇ ਤੱਤਕਾਲੀਨ ਹਿਰਦਯ ਸਮਰਾਟ ਪੂਜਯ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨੰਗੇ ਮੂੰਹ ਸਫੈਦ ਵਸਤਰਾਂ ਵਿਚ ਚਾਰ ਲਾਵਾਂ ਲਈਆਂ। ਲਾਵਾਂ ਤੋਂ ਪਹਿਲਾਂ ਅੰਮ੍ਰਿਤ ਛਕਾਇਆ ਸੰਤ ਲਛਮਨ ਸਿੰਘ ਜੀ ਜਟਾਣੇ ਵਾਲਿਆਂ। ਇਹ ਗੁਰੂ ਨਾਨਕ ਦੀ ਗੁਰੂ ਪਰੰਪਰਾ ਦੇ ਪਹਿਲੇ ਉਤਰਾਧਿਕਾਰੀ ਸਨ ਜਿਹਨਾਂ ਦਾ ਆਨੰਦ ਪੂਰਨ ਗੁਰੂ ਮਰਿਆਦਾ ਨਾਲ ਹੋਇਆ। ਇਸ ਤੋਂ ਪਹਿਲਾਂ ਸਾਰੇ ਗੁਰੂਆਂ ਦਾ ਆਨੰਦ ਵੈਦਿਕ ਰੀਤੀ ਨਾਲ ਹੀ ਹੋਇਆ ਸੀ।

ਸੰਤ ਲਛਮਣ ਸਿੰਘ ਜਟਾਣੇ ਵਾਲਿਆਂ ਮਾਤਾ ਜੀਵਨ ਕੌਰ ਦੀ ਸਲਾਹ ਨਾਲ ਸ੍ਰੀ ਆਦਿ ਗਰੰਥ ਸਾਹਿਬ ਤੋਂ ਵਾਕ ਲੈ ਕੇ ਵੀਰੋ ਜੀ ਦਾ ਨਾਂ ਭੂਪਿੰਦਰ ਕੌਰ ਰਖਿਆ।

ਜਦੋਂ ਆਨੰਦ ਦੇ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਾਤਾ ਭੂਪਿੰਦਰ ਕੌਰ ਜੀ ਨੂੰ ਨਾਲ ਲੈਕੇ ਸੰਗਤਾਂ ਸਮੇਤ ਭੈਣੀ ਸਾਹਿਬ ਪਹੁੰਚੇ ਤਾਂ ਸੰਗਤਾਂ ਨੇ ਉਹਨਾਂ ਦਾ ਨਿੱਘਾ ਸੁਆਗਤ ਕੀਤਾ। ਮਾਤਾ ਭੂਪਿੰਦਰ ਕੌਰ ਨਿਤ ਪ੍ਰਤੀ ਅੰਮ੍ਰਿਤ ਵੇਲੇ ਉਠਕੇ ਇਸਨਾਨ ਕਰਕੇ ਭਜਨ ਕਰਦੇ, ਪੰਜ ਗ੍ਰੰਥੀ ਦਾ ਪਾਠ ਕਰਦੇ, ਭਜਨ ਬਾਣੀ ਤੋਂ ਵਿਹਲੇ ਹੋ ਲੰਗਰ ਦੇ ਭਾਂਡੇ ਮਾਂਜਦੇ, ਬਹੁਕਰ ਬਹਾਰੀ ਵੀ ਕਰਦੇ। ਵਿਹਲੇ ਨਾ ਬਹਿੰਦੇ। ਮਾਈ ਖੇਮੀ, ਮਾਤਾ ਸਤਨਾਮ ਤੇ ਦਿਆਲਾ ਇਹਨਾਂ ਦੀ ਸੇਵਾ ਵਿਚ ਰਹਿੰਦੀਆਂ। ਮਾਤਾ ਜੀ ਦਾ ਡੇਰਾ ਗੱਦੀ ਸਾਹਿਬ ਦੇ ਲਾਗੇ ਜਾਮਨ ਵਾਲੇ ਚੁਬਾਰੇ ਵਿਚ ਲਗਾਇਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰਾਮਸਰ ਹੀ ਆਪਣਾ ਬਸੇਰਾ ਰਖਦੇ। ਮਾਤਾ ਜੀ ਪਹਿਲੀ ਵਾਰ ਭੈਣੀ ਸਾਹਿਬ ਚਾਰ ਮਹੀਨੇ ਰਹੇ।

ਮਾਤਾ ਭੂਪਿੰਦਰ ਕੌਰ ਜੀ ਸ਼ੀਤਲਤਾ, ਦਿਆ, ਖਿਮਾ, ਧਰਮ, ਸੇਵਾ, ਸੁਝ-ਸੰਜਮ, ਵਿਸ਼ਾਲ ਹਿਰਦਯਤਾ ਅਤੇ ਨਾਰੀ ਗੁਣਾਂ ਦੀ ਪੂਰਣਤਾ ਦੀ ਸਾਕਾਰ ਮੂਰਤੀ ਸਨ।

ਇਕ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਰਹਿੰਦ ਨਹਿਰ ਵਾਲੇ ਡੇਰੇ ਜੱਪ ਪ੍ਰਯੋਗ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਦਾ ਡੇਰੇ ਦੇ ਸਾਰੇ ਸਾਧਾਂ ਸਿੱਖਾਂ ਨੂੰ ਹੁਕਮ ਸੀ ਕਿ ਕੋਈ ਭੈਣੀ ਸਾਹਿਬ ਨਾ ਜਾਏ। ਕਿਸੀ ਕਾਰਣਵਸ਼ ਸਤਿਗੁਰੂ ਜੀ ਨੂੰ ਲਾਹੌਰ ਜਾਣਾ ਪੈ ਗਿਆ। ਪਿਛੋਂ ਡੇਰੇ ਵਿਚ ਰਸਦ ਮੁਕ ਗਈ। ਸਿਖਾਂ ਨੂੰ ਚਿੰਤਾ ਹੋਈ। ਸੰਤ ਮੋਹਨ ਸਿੰਘ ਜੀ ਵਡਾਲੇ ਵਾਲਿਆਂ ਮਾਤਾ ਜੀ ਕੋਲ ਜਾਕੇ ਅਰਜ਼ ਕੀਤੀ। ਮਾਤਾ ਜੀ ਆਪਣਾ ਸਾਮਾਨ ਫੋਲਿਆ ਤਾਂ ਇਕ ਸੋਨੇ ਦੀ ਮੁੰਦਰੀ ਮਿਲੀ। ਮਾਤਾ ਜੀ ਨੇ ਉਹ ਮੁੰਦਰੀ ਸਾਧਾਂ ਨੂੰ ਦੇਕੇ ਆਖਿਆ 'ਜਾਓ ਵੇਚ ਕੇ ਰਸਦ ਲੈ ਆਓ।' ਜਦੋਂ ਸੱਚੇ ਪਾਤਸ਼ਾਹ ਜੀ ਡੇਰੇ ਆਏ ਤਾਂ ਸੰਤਾਂ ਨੇ ਸਾਰੀ ਗਾਥਾ ਉਹਨਾਂ ਨੂੰ ਸੁਣਾਈ। ਸੱਚੇ ਪਾਤਸ਼ਾਹ ਜੀ ਨੇ ਮਾਤਾ ਜੀ ਨੂੰ ਬਹੁਤ ਖੁਸ਼ੀਆਂ ਬਖਸ਼ੀਆਂ ਤੇ ਬਚਨ ਕੀਤਾ ਕਿ ਲੰਗਰ ਲਈ ਤਾਂ ਭਾਵੇਂ ਇਹ ਆਪਣਾ ਆਪ ਵੀ ਬਲੀਦਾਨ ਕਰ ਦਿੰਦੇ।

ਸੰਮਤ 1977 ਬਿ. ਵਿਚ ਸ੍ਰੀ ਸਤਿਗੁਰੂ ਜੀ ਨੇ ਜਦੋਂ ਵਾਰਸ਼ਕ ਜਪ ਪ੍ਰਯੋਗ ਸ਼ੁਰੂ ਕੀਤਾ ਤਾਂ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ, ਸੰਤ ਮੋਹਨ ਸਿੰਘ ਜੀ ਅਤੇ ਹੋਰ ਕਈ ਸਾਧੂ ਸ਼ਾਮਿਲ ਹੋਏ। ਸ਼ਬਦ ਬਾਣੀ ਤੇ ਭਜਨ ਬਾਣੀ ਦਾ ਰੰਗ ਲਗਿਆ ਰਿਹਾ। ਇਹ ਵੇਖ ਕੇ ਮਾਤਾ ਜੀ ਅਰਜ ਕੀਤੀ 'ਗਰੀਬ ਨਿਵਾਜ, ਸਾਨੂੰ ਨਿਤਨੇਮ ਵਿਚ ਸ਼ਾਮਿਲ ਕੀਤਾ ਜਾਏ।' ਸਤਿਗੁਰੂ ਜੀ ਬਚਨ ਕੀਤਾ 'ਤੁਸੀ ਮਾਈਆਂ ਨਾਲ ਵਖਰਾ ਨਿਤਨੇਮ ਅਰੰਭ ਕਰ ਲਓ।' ਨਾਲ ਹੀ ਸੱਚੇ ਪਾਤਸ਼ਾਹ ਜੀ ਨੇ ਸੁਚ, ਸੰਜਮ ਅਤੇ ਜੁਗਤ ਸਮਝਾ ਦਿਤੀ। ਮਾਤਾ ਜੀ ਉਸ ਦਿਨ ਤੋਂ ਹੋਰ ਮਾਈਆਂ ਨੂੰ ਨਾਲ ਲੈ ਨਿਤਨੇਮ ਅਰੰਭ ਕਰ ਦਿਤਾ। ਇਹ ਮਾਤਾ ਜੀ ਦੀ ਹੀ ਸਾਨੂੰ ਦੇਣ ਹੈ ਕਿ ਅਸੀਂ ਵੀ ਜਪ ਪ੍ਰਯੋਗ ਕਰ ਸਕਦੇ ਹਾਂ ਅਤੇ ਇਸ ਵਿਚ ਹਿੱਸਾ ਲੈ ਸਕਦੇ ਹਾਂ।

ਨਾਰੀ ਦਾ ਨਾਰੀਤਵ ਪੂਰਣ ਹੋ ਜਾਂਦਾ ਹੈ ਜਦੋਂ ਉਹ ਮਾਂ ਬਣਦੀ ਹੈ ਤੇ ਜਨਨੀ ਕਿਸੇ ਗੁਰੂ ਦੀ ਹੋਵੇ ਤਾਂ ਉਹ ਪੂਰਣ ਹੀ ਨਹੀਂ ਸਗੋਂ ਗੌਰਾਂਵਿਤ ਵੀ ਹੁੰਦੀ ਹੈ ਤੇ ਧੰਨਤਾ ਅਤੇ ਪੂਜਾ ਦੇ ਯੋਗ ਵੀ। ਜਿਸ ਤਰ੍ਹਾ ਗੁਰਬਾਣੀ ਵਿਚ ਲਿਖਿਆ ਹੈ:

*ਸੰਮਤ 1977 ਬਿ. ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਵਾਰਸ਼ਕ ਜਪ ਪ੍ਰਯੋਗ ਸ਼ੁਰੂ ਕੀਤਾ ਤਾਂ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ, ਸੰਤ ਮੋਹਨ ਸਿੰਘ ਜੀ ਅਤੇ ਹੋਰ ਕਈ ਸਾਧੂ ਸ਼ਾਮਿਲ ਹੋਏ। ਸ਼ਬਦ ਬਾਣੀ ਤੇ ਭਜਨ ਬਾਣੀ ਦਾ ਰੰਗ ਲਗਿਆ ਰਿਹਾ। ਇਹ ਵੇਖ ਕੇ ਮਾਤਾ ਜੀ ਅਰਜ਼ ਕੀਤੀ 'ਗਰੀਬ ਨਿਵਾਜ, ਸਾਨੂੰ ਨਿਤਨੇਮ ਵਿਚ ਸ਼ਾਮਿਲ ਕੀਤਾ ਜਾਏ।' ਸਤਿਗੁਰੂ ਜੀ ਬਚਨ ਕੀਤਾ 'ਤੁਸੀ ਮਾਈਆਂ ਨਾਲ ਵਖਰਾ ਨਿਤਨੇਮ ਅਰੰਭ ਕਰ ਲਓ।' ਨਾਲ ਹੀ ਸੱਚੇ ਪਾਤਸ਼ਾਹ ਜੀ ਨੇ ਸੁਚ, ਸੰਜਮ ਅਤੇ ਜੁਗਤ ਸਮਝਾ ਦਿਤੀ। ਮਾਤਾ ਜੀ ਉਸ ਦਿਨ ਤੋਂ ਹੋਰ ਮਾਈਆਂ ਨੂੰ ਨਾਲ ਲੈ ਨਿਤਨੇਮ ਅਰੰਭ ਕਰ ਦਿਤਾ। ਇਹ ਮਾਤਾ ਜੀ ਦੀ ਹੀ ਸਾਨੂੰ ਦੇਣ ਹੈ ਕਿ ਅਸੀਂ ਬੀਬੀਆਂ ਵੀ ਜਪ ਪ੍ਰਯੋਗ ਕਰ ਸਕਦੇ ਹਾਂ ਅਤੇ ਇਸ ਵਿਚ ਹਿੱਸਾ ਲੈ ਸਕਦੇ ਹਾਂ।*

'ਧੰਨ ਸੁ ਜਨਨੀ ਜਿਨਿ ਗੁਰੂ ਜਨਿਆ ਮਾਇ।'

ਇਹ ਗੌਰਵ ਮਾਤਾ ਭੂਪਿੰਦਰ ਕੌਰ ਜੀ ਨੂੰ ਮਿਲਿਆ 8 ਮੱਘਰ ਸੰਮਤ 1977 ਬਿ. ਐਤਵਾਰ ਵਾਲੇ ਦਿਨ ਜਦੋਂ ਸਾਡੇ ਸਭ ਦੇ ਪੂਜਨੀਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਤਾ ਜੀ ਦੇ ਮਾਤਰਿਤਵ ਨੂੰ ਪੂਰਣਤਾ ਪ੍ਰਦਾਨ ਕੀਤੀ। 2 ਕਤਕ ਸੰਮਤ 1980 ਨੂੰ ਮਾਤਾ ਜੀ ਨੇ ਇਕ ਹੋਰ ਰਤਨ ਪੂਜਨੀਕ ਮਹਾਰਾਜ ਬੀਰ ਸਿੰਘ ਜੀ ਨੂੰ ਜਨਮ ਦਿਤਾ। ਪਰ ਮਾਤਾ ਜੀ ਨੂੰ ਸੂਤਕ ਵਿਚ ਹੀ ਬੁਖਾਰ ਹੋ ਗਿਆ। ਹੌਲੀ ਹੌਲੀ ਖੰਘ ਵੀ ਸ਼ੁਰੂ ਹੋ ਗਈ ਅਤੇ ਇਹ ਰੋਗ ਤਪੇਦਿਕ ਦੇ ਰੋਗ ਵਿਚ ਬਦਲ ਗਿਆ। ਮਹਾਰਾਜ ਨਿਹਾਲ ਸਿੰਘ ਜੀ ਤੇ ਮਾਲਵੇ ਦੇ ਨਿਰਵਾਣ ਸੰਤ ਜੋ ਵੈਦ ਸਨ ਤੇ ਹੋਰ 15 ਸੇਵਾਦਾਰਾਂ ਨਾਲ ਮਾਤਾ ਜੀਵਨ ਕੌਰ ਜੀ ਨੇ ਮਾਤਾ ਭੂਪਿੰਦਰ ਕੌਰ ਜੀ ਨੂੰ ਸਲੋਹਗੜ੍ਹ ਭੇਜਿਆ ਤਾਂ ਜੋ ਓਥੋਂ ਦੀ ਠੰਡੀ ਆਬੋਹਵਾ ਨਾਲ ਮਾਤਾ ਜੀ ਸ਼ਾਇਦ ਠੀਕ ਹੋ ਜਾਣ। ਪਰ ਪੰਜ ਮਹੀਨੇ ਉਥੇ ਰਹਿਣ ਦੇ ਬਾਅਦ ਵੀ ਕੋਈ ਫਰਕ ਨ ਪਿਆ। ਫਿਰ ਸੱਚੇ ਪਾਤਸ਼ਾਹ ਜੀ ਹੁਕਮ ਭੇਜਿਆ ਅਸੂ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਪਹੁੰਚ ਜਾਓ। ਹੁਕਮ ਦੇ ਬੱਧੇ ਸਾਰੇ ਵਾਪਿਸ ਆ ਗਏ । ਮਾਤਾ ਜੀ ਦੀ ਦੇਹ ਹੋਰ ਢਿੱਲੀ ਹੋ ਗਈ। 29 ਭਾਦੋਂ ਸੰਮਤ 1981 ਨੂੰ ਮਾਤਾ ਭੂਪਿੰਦਰ ਕੌਰ ਜੀ ਨੇ ਆਪਣੇ ਵੀਰ ਸੂਬਾ ਮੀਹਾਂ ਸਿੰਘ ਜੀ ਨੂੰ ਸੱਦਕੇ ਕਿਹਾ 'ਸੁਖਮਣੀ ਸਾਹਿਬ ਦਾ ਪਾਠ ਸੁਣਾਓ।' ਪਾਠ ਜਦੋਂ 22ਵੀਂ ਅਸ਼ਟਪਧੀ ਤੇ ਸੀ ਕਿ ਸੱਚੇ ਪਾਤਸ਼ਾਹ ਜੀ ਵੀ ਆ ਗਏ। ਮਾਤਾ ਰਾਮਕੌਰ ਜੀ ਨੇ ਮਾਤਾ ਭੂਪਿੰਦਰ ਕੌਰ ਜੀ ਦੇ ਮੁਖ ਤੋਂ ਪੱਲਾ ਲਾਹਿਆ ਤੇ ਕਿਹਾ ਕਿ ਸਤਿਗੁਰੂ ਜੀ ਆਏ ਹਨ।' ਮਾਤਾ ਜੀ ਨੇ ਅੱਖਾਂ ਖੋਲੀਆ ਤੇ ਉਹਨਾਂ ਦੇ ਨੇਤਰਾਂ ਵਿਚੋਂ ਹੰਝੂ ਵੱਗ ਤੁਰੇ। ਉਹਨਾਂ ਹੱਥ ਜੋੜਕੇ ਅਰਜ਼ ਕੀਤੀ ਕਿ ਵਿਛੋੜਾ ਨਾ ਪਵੇ। ਪਾਤਸ਼ਾਹ ਜੀ ਬਚਨ ਕੀਤਾ 'ਜੋ ਕੁਝ ਵਾਪਰ ਰਿਹਾ ਹੈ ਹੁਕਮ ਵਿਚ ਹੈ।' ਮਾਤਾ ਜੀ ਸੱਚੇ ਪਾਤਸ਼ਾਹ ਜੀ ਦੇ ਮੁਖ ਮਸਤਕ ਵਲ ਇਕ ਟਕ ਵੇਖੀ ਗਏ। ਸੱਚੇ ਪਾਤਸ਼ਾਹ ਜੀ ਕੁਝ ਪਲ ਮਾਤਾ ਜੀ ਦੇ ਸਾਹਮਣੇ ਖੜੇ ਰਹੇ ਫਿਰ ਮਾਤਾ ਜੀ ਦੇ ਮਸਤਕ ਤੇ ਹੱਥ ਲਾ ਕੇ ਅੱਖਾਂ ਨੀਵੀਆਂ ਕਰਦੇ ਚਲੇ ਗਏ। ਮਾਤਾ ਭੂਪਿੰਦਰ ਕੋਰ ਜੀ ਚਿਰਨਿਦਰਾ ਵਿਚ ਲੀਨ ਹੋ ਗਏ। ਬਾਅਦ ਵਿਚ ਇਕ ਵਾਰੀ ਅੰਬੋ ਜੀ ਸਤਿਗੁਰੂ ਜੀ ਨੂੰ ਪੁਛਿਆ ਤੁਸੀਂ ਭੂਪਿੰਦਰ ਕੌਰ ਜੀ ਦੇ ਅੰਤ ਸਮੇਂ ਨੀਵੀਂ ਪਾ ਲਾਂਭੇ ਕਿਉਂ ਹੋ ਗਏ ਸੋਂ? ਸਤਿਗੁਰੂ ਜੀ ਉਤਰ ਦਿਤਾ, ਉਸਦੀ ਜੁੜੀ ਮੇਰੇ ਵਲ ਰੂਹ ਮੈਥੋਂ ਜੁਦਾ ਨਹੀਂ ਸੀ ਹੋਣੀ ਜੇ ਮੈਂ ਲਾਂਭੇ ਨਾ ਹੁੰਦਾ। ਮੈਂ ਉਸਦਾ ਅੰਤ ਸਮਾਂ ਆਇਆ ਜਾਣ ਰਾਮ ਦੀ ਰਜ਼ਾ ਨੂੰ ਮੋੜਨਾ ਨਹੀਂ ਸਾਂ ਚਾਹੁੰਦਾ।

ਮਾਤਾ ਰਾਮ ਕੋਰ ਜੀ ਨੇ ਰਾਮਸਰ ਤੋਂ ਜਲ ਲਿਆ ਕੇ ਕੁਝ ਬੀਬੀਆਂ ਨਾਲ ਮਿਲਕੇ ਮਾਤਾ ਜੀ ਨੂੰ ਇਸ਼ਨਾਨ ਕਰਾਇਆ। ਸ਼ਬਦ ਕੀਰਤਨ ਕਰਦਿਆਂ ਸੰਸਸਕਾਰ ਕੀਤਾ ਗਿਆ। ਸੰਸਕਾਰ ਵਾਲੀ ਥਾਂ ਤੇ ਖੂਹੀ ਲਾ ਦਿਤੀ ਗਈ। ਬਾਅਦ ਵਿਚ ਇਥੇ ਹੀ ਸੱਚੇ ਪਾਤਸ਼ਾਹ ਜੀ ਨੇ ਭਜਨ ਦੀ ਵਰਨੀ ਅਰੰਭ ਕਰਾ ਦਿਤੀ ਜਿਹੜੀ ਹੁਣ ਤਕ ਨਿਰੰਤਰ ਜਗ ਰਹੀ ਹੈ।

ਆਦਰਸ਼ ਮਾਤਾ ਭੂਪਿੰਦਰ ਕੌਰ ਜੀ ਨੇ ਨਾਰੀ ਦੇ ਜਿਸ ਰੂਪ ਨੂੰ ਜੀਵਿਆ ਉਹ ਕੇਵਲ ਪੂਜਾ ਅਤੇ ਸਨਮਾਨ ਦੀ ਅਧਿਕਾਰੀ ਹੀ ਨਹੀਂ ਸਗੋਂ ਸਾਡੇ ਵਾਸਤੇ ਵਿਚਾਰਨੀਯ ਅਤੇ ਅਨੁਸਰਣੀਯ ਵੀ ਹੈ। ਸਾਨੂੰ ਉਹਨਾਂ ਦੇ ਜੀਵਨ ਤੋਂ ਸਿਖਿਆ ਲੈਣੀ ਚਾਹੀਦੀ ਹੈ ਕਿ ਕਿਸ ਤਰ੍ਹਾਂ 26 ਸਾਲ ਦੇ ਫੁਲਾਂ ਵਾਂਗੂ ਅਲਪ ਜੀਵਨ ਵਿਚ ਸਾਰੇ ਪੰਥ ਨੂੰ ਮਹਿਕਾ ਗਏ ਅਤੇ ਜਿਸ ਦੀ ਮਹਿਕ ਚਿਰਸਥਾਈ ਹੈ।

## ਨਾਮਧਾਰੀ ਪੰਥ ਦੇ ਸਤਿਗੁਰੂ ਉਦੇ ਸਿੰਘ ਜੀ ਨੇ ਬੁੱਢੇ ਦਰਿਆ ਦੀ ਪੁਨਰ ਸੁਰਜੀਤੀ ਦੀ ਲੋੜ ਤੇ ਜੋਰ ਦਿੱਤਾ

ਲੁਧਿਆਣਾ: ਨਾਮਧਾਰੀ ਪੰਥ ਦੇ ਸਤਿਗੁਰੂ ਉਦੇ ਸਿੰਘ ਜੀ ਨੇ ਬਹੁਤ ਸਾਰੀਆਂ ਨਾਮਧਾਰੀ ਸੰਗਤਾਂ ਸਮੇਤ ਬੁੱਢੇ ਦਰਿਆ ਕਿਨਾਰੇ ਚਾਂਦ ਸਿਨਮੇ ਤੋਂ ਲੈ ਕੇ ਹੈਬੋਵਾਲ ਤੱਕ ਯਾਤਰਾ ਕੀਤੀ ਅਤੇ ਦਰਿਆ ਦੀ ਮੌਜੂਦਾ ਸਥਿਤੀ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਇਸ ਦੇ ਦੌਰਾਨ ਉਨ੍ਹਾਂ ਪਿੰਡ ਵਲੀਪੁਰ ਖੁਰਦ ਲਾਗੇ ਉਸ ਥਾਂ ਦਾ ਵੀ ਦੌਰਾ ਕੀਤਾ ਜਿੱਥੇ ਬੁੱਢੇ ਦਰਿਆ ਦਾ ਕਾਲਾ ਪਾਣੀ ਆਪਣੀ ਤਮਾਮ ਗੰਦਗੀ ਅਤੇ ਜ਼ਹਿਰਾਂ ਸਮੇਤ ਸਤਲੁਜ ਦਰਿਆ ਦੇ ਪਾਣੀ ਵਿੱਚ ਮਿਲ ਕੇ ਪੂਰੀ ਜਲਧਾਰਾ ਨੂੰ ਦੂਸ਼ਿਤ ਕਰਦਾ ਹੈ। ਇਸ ਮੌਕੇ ਉਨ੍ਹਾਂ ਲਾਈਫਲਾਈਨ ਫਾਊਂਡੇਸ਼ਨ ਵੱਲੋਂ ਅਗਸਤ ਮਹੀਨੇ ਤੋਂ ਇਸ ਦਰਿਆ ਦੀ ਪ੍ਰਦੂਸ਼ਣ ਮੁਕਤੀ ਲਈ ਵਿੱਢੀ ਮੁਹਿੰਮ ਵਿੱਚ ਹਰ ਤਰ੍ਹਾਂ ਦੀ ਸਰਪ੍ਰਸਤੀ ਅਤੇ ਸਹਾਇਤਾ ਕਰਨ ਦਾ ਭਰੋਸਾ ਵੀ ਦਿੱਤਾ। ਉਨ੍ਹਾਂ ਇੰਜ. ਜਸਵੰਤ ਸਿੰਘ ਜ਼ਫਰ, ਸੂਬਾ ਹਰਭਜਨ ਸਿੰਘ, ਸੰਤ ਜਗਤਾਰ ਸਿੰਘ, ਸੰਤ ਹਰਪਾਲ ਸਿੰਘ ਸੇਵਕ, ਅਮਰਜੀਤ ਸਿੰਘ ਭੁਰਜੀ, ਇੰਜ. ਸੱਤਪਾਲ ਸਿੰਘ, ਜਸਵੰਤ ਸਿੰਘ ਆਦਿ ਨਾਲ ਵੀ ਮੀਟਿੰਗ ਕਰਕੇ ਇਸ ਕਾਰਜ ਨੂੰ ਤੇਜੀ ਅਤੇ ਅਸਰਦਾਰੀ ਢੰਗ ਨਾਲ ਨੇਪਰੇ ਚਾੜ੍ਹਨ ਲਈ ਵਿਚਾਰਾਂ ਕੀਤੀਆਂ।

– ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

# ਨਿਮਰਤਾ ਦੇ ਪੁੰਜ-ਸਤਿਗੁਰੂ ਹਰੀ ਸਿੰਘ ਜੀ

*ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮੇ ਵਿਚ ਲਿਖਿਆ ਸੀ- "ਬੁਧ ਸਿੰਘ ਜੀ ਦਾ ਨਾਮ ਅੱਜ ਤੋਂ ਹਰੀ ਸਿੰਘ ਹੋਇਆ। ਇਹ ਸਿਖੀ ਹਰੀ ਰਖਣਗੇ ਅੱਜ ਤੋਂ ਇਹਨਾਂ ਨੂੰ ਸਿਰ ਕਰਤਾ ਜਾਨਣਾ। ਇਨ੍ਹਾਂ ਦੇ ਧੱਕੇ ਹੋਏ ਨੂੰ ਮੈਂ ਨਹੀਂ ਬਖਸ਼ਾਂਗਾ ਮੇਰੇ ਧੱਕੇ ਹੋਏ ਨੂੰ ਇਹ ਬਖਸ਼ ਸਕਣਗੇ।"*

ਬਾਬਾ ਬੁਧ ਸਿੰਘ ਜੀ ਦਾ ਨਾਮ ਗੁਰੂ ਹਰੀ ਸਿੰਘ ਹੋਣ ਨਾਲ ਸਤਿਗੁਰੂ ਹਰੀ ਸਿੰਘ ਜੀ ਨੂੰ ਕਈ ਨਵੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਬੀਬੀ ਨੰਦਾ ਗੁਰੂ ਜੀ ਨੂੰ ਦੁਰ ਬਚਨ ਬੋਲਣ ਲਗ ਪਈ। ਉਸ ਦਾ ਪੁੱਤਰ ਸੂਰਤ ਸਿੰਘ ਭਸੌੜ ਵਾਲਿਆਂ ਤੇ ਸਿੰਘ ਸਭੀਆਂ ਨੂੰ ਸ੍ਰੀ ਭੈਣੀ ਸਾਹਿਬ ਲੈ ਆਉਂਦਾ ਅਤੇ ਗੁਰੂ ਜੀ ਦੇ ਵਿਰੁਧ ਉਹਨਾਂ ਨੂੰ ਬੁਲਵਾਉਂਦਾ ਪਰ ਗੁਰੂ ਹਰੀ ਸਿੰਘ ਜੀ ਸ਼ਾਂਤ ਚਿਤ ਰਹਿਕੇ ਇਹ ਸਭ ਕੁਝ ਬਰਦਾਸ਼ਤ ਕਰ ਜਾਂਦੇ।

ਉਸ ਸਮੇਂ ਗੁਰੂ ਜੀ ਨੂੰ ਇਕ ਹੋਰ ਮੁਸੀਬਤ ਦਾ ਸਾਹਮਣਾ ਕਰਨਾ ਪਿਆ ਕਿ ਕੁਝ ਨਾਮਧਾਰੀ ਸੰਤ, ਅਜਿਹੇ ਸੰਤ ਸਨ ਜੋ ਕਿ ਗੁਰੂ ਹਰੀ ਸਿੰਘ ਜੀ ਨੂੰ ਗੁਰੂ ਮੰਨਣ ਤੋਂ ਆਕੀ ਹੋ ਗਏ ਅਤੇ ਕਿਹਾ ਜਾਂਦਾ ਹੈ ਕਿ ਚੌਵੀ ਮੰਜੀਆਂ ਹੋਂਦ ਵਿਚ ਆ ਗਈਆਂ। ਮਿਸਾਲ ਵਜੋਂ ਬਾਬਾ ਮੱਲਾ ਸਿੰਘ, ਗੁਰੂ ਹਰੀ ਸਿੰਘ ਜੀ ਨੂੰ ਗੁਰੂ ਮੰਨਣ ਤੋਂ ਆਕੀ ਸਨ ਅਤੇ ਫਿਰ ਉਨ੍ਹਾਂ ਦਾ ਚੇਲਾ ਬਾਬਾ ਹਰਨਾਮ ਸਿੰਘ ਕਿਲੇਵਾਲੇ ਵੀ ਉਨ੍ਹਾਂ ਦੇ ਪ੍ਰਭਾਵ ਵਿਚ ਹੀ ਰਹੇ ਅਤੇ ਨਾਮਧਾਰੀ ਪੰਥ ਤੋਂ ਬੇਮੁਖ ਹੋ ਗਏ। ਪਰੰਤੂ ਕੁਝ ਹੰਕਾਰੀ ਸੰਤਾਂ ਨੂੰ ਆਪ ਜੀ ਨੇ ਠੀਕ ਰਸਤੇ ਤੇ ਵੀ ਲਿਆਦਾ ਜਿਵੇਂ ਕਿ ਭਾਈ ਸੁਧ ਸਿੰਘ ਵੀ ਉਹਨਾਂ ਮੰਜੀ ਗੁਰੂਆਂ ਵਿਚ ਸਨ। ਗੁਰੂ ਹਰੀ ਸਿੰਘ ਜੀ ਸਰਦਾਰ ਹੀਰਾ ਸਿੰਘ ਜੀ ਸਫੌਰੇ ਵਾਲੇ ਦੇ ਪੁੱਤਰ ਦੇ ਵਿਆਹ ਤੇ ਉਸਦੇ ਘਰ ਚਰਨ ਪਾਉਣ ਗਏ। ਭਾਈ ਸੁਧ ਸਿੰਘ ਵੀ ਉਥੇ ਮੰਜੀ ਉਪਰ ਬੈਠਾ ਸੀ ਪਰ ਉਹ ਗੁਰੂ ਜੀ ਨੂੰ ਵੇਖਕੇ ਨਾ ਉਠਿਆ। ਸੰਗਤ ਦੇ ਸਾਹਮਣੇ ਗੁਰੂ ਹਰੀ ਸਿੰਘ ਜੀ ਨੇ ਭਾਈ ਸੁਧ ਸਿੰਘ ਦੇ ਪੈਰਾਂ ਨੂੰ ਅਜਿਹੇ ਹੱਥ ਲਗਾਏ ਕਿ ਭਾਈ ਸੁਧ ਸਿੰਘ ਦੀ ਅਕਲ ਠਿਕਾਣੇ ਆ ਗਈ ਅਤੇ ਉਹ ਸਤਿਗੁਰੂ ਜੀ ਦੇ ਚਰਨੀ ਲਗਾ ਤੇ ਭੁਲ ਬਖਸ਼ਾਈ। ਏਸੇ ਪ੍ਰਕਾਰ ਹੋਰ ਵੀ ਕਈ ਅਭਿਮਾਨੀ ਸੰਤਾਂ ਨੂੰ ਆਪ ਜੀ ਨੇ ਸੱਚ ਦਾ ਮਾਰਗ ਦਿਖਾਇਆ।

**ਗੁਰੂ ਕੇ ਲੰਗਰ ਨੂੰ ਚਾਲੂ ਰਖਣਾ:**

1872 ਈਸਵੀ ਵਿਚ ਗੁਰੂ ਰਾਮ ਸਿੰਘ ਜੀ ਦੇ ਹਿੰਦੋਸਤਾਨ ਤੋਂ ਜਲਾਵਤਨ ਹੋਣ ਤੋਂ ਬਾਅਦ ਗੁਰੂ ਕੇ ਲੰਗਰ ਨੂੰ ਚਾਲੂ ਰਖਣਾ ਗੁਰੂ ਹਰੀ ਸਿੰਘਜੀ ਲਈ ਇਕ ਮੁਸੀਅਤ ਪੈਦਾ ਹੋ ਗਈ ਕਿਉਂਕਿ ਸਰਕਾਰ ਨਾਮਧਾਰੀ ਪੰਥ ਨੂੰ ਖਤਮ ਕਰਨ ਤੇ ਤੁਲੀ ਹੋਈ ਸੀ। ਗੁਰਦੁਆਰੇ ਦੇ ਮੁਖ ਦਰਵਾਜੇ ਅਗੇ ਪੁਲੀਸ ਦਾ ਪਹਿਰਾ ਹੋਣ ਕਾਰਨ ਨਾਮਧਾਰੀ ਗੁਰਦੁਆਰੇ ਅੰਦਰ ਆਜਾਦ ਹੋਕੇ ਨਾ ਜਾ ਸਕਦੇ। ਇਸ ਲਈ ਬਾਹਰੋਂ ਲੰਗਰ ਲਈ ਰਸਦ ਪੱਠਾ ਆਉਣਾ ਬੰਦ ਹੋ ਗਿਆ ਸੀ ਪਰ ਜਦੋਂ ਪੰਜ ਸਿੱਖ ਗੁਰੂ ਜੀ ਦੇ ਦਰਸ਼ਨਾਂ ਲਈ ਸਰਕਾਰ ਤੋਂ ਆਗਿਆ ਮੰਗ ਕੇ ਅੰਦਰ ਆਉਂਦੇ ਤਾਂ ਉਹਨਾਂ ਨੂੰ ਲੰਗਰ ਛਕਾਉਣਾ ਲਾਜ਼ਮੀ ਸੀ। ਇਸ ਲਈ ਗੁਰੂ ਹਰੀ ਸਿੰਘ ਜੀ ਨੇ ਸੋਚ ਵਿਚਾਰ ਕੇ ਵਾਧੂ ਪਸ਼ੂ ਆਦਿਕ ਵੇਚਣੇ ਸ਼ੁਰੂ ਕਰ ਦਿਤੇ ਅਤੇ ਉਸ ਰਕਮ ਨਾਲ ਕੁਝ ਸਮਾਂ ਲੰਗਰ ਤੋ ਰਿਆ। ਅੰਤ ਇਹ ਰਕਮ ਵੀ ਖਤਮ ਹੋ ਗਈ। ਫਿਰ ਆਪ ਜੀ ਨੇ ਉਹ ਮੋਹਰਾਂ ਵਾਲੀ ਗਾਗਰ ਵੀ ਕਢਵਾ ਲਈ ਜੋ ਸਤਿਗੁਰੂ ਰਾਮ ਸਿੰਘ ਜੀ ਜਾਣ ਸਮੇਂ ਦਬਾ ਗਏ ਸਨ। ਕੁਝ ਸਮੇਂ ਬਾਅਦ ਸਖਤੀ ਦਾ ਦੌਰ ਘਟਿਆ ਤਾਂ ਆਪ ਜੀ ਦੇ ਹੁਕਮ ਨਾਲ ਲੰਗਰ ਲਈ ਛਿਮਾਹੀ ਉਗਰਾਹੀ ਲਈ ਸਿਸਟਮ ਹੋਂਦ ਵਿਚ ਲਿਆਂਦਾ ਜਿਸ ਨਾਲ ਲੰਗਰ ਦੀ ਮੁਸ਼ਕਲ ਹਲ ਹੋਈ।

ਆਪ ਜੀ ਦੇ ਸਮੇਂ ਲੰਗਰ ਨਾਲ ਸੰਬੰਧਤ 1956 ਬਿਕਰਮੀ ਦੀ ਇਕ ਅਹਿਮ ਘਟਨਾ ਹੈ। ਉਸ ਸਾਲ ਰਾਜਸਥਾਨ ਵਿਚ ਕਾਲ ਪੈ ਗਿਆ ਤਾਂ ਸਾਰੇ ਬਾਗੜੀਏ ਗੁਰੂ ਘਰ ਵਲ ਉਦਰ ਪੁਰਤੀ ਲਈ ਚਲ ਪਏ। ਰੋਜ਼ਾਨਾ ਉਹਨਾਂ ਦੀ ਗਿਣਤੀ ਵਧਦੀ ਜਾਂਦੀ ਪਰ ਗੁਰੂ ਹਰੀ ਸਿੰਘ ਜੀ ਕਿਸੇ ਨੂੰ ਖਾਲੀ ਹੱਥ ਪਰਤਣ ਨਾ ਦੇਂਦੇ। ਲੁਧਿਆਣੇ ਦਾ ਡਿਪਟੀ ਕਮਿਸ਼ਨਰ ਇਹ ਵੇਖਕੇ ਬਹੁਤ ਹੈਰਾਨ ਹੋਇਆ ਅਤੇ ਕਹਿਣ ਲਗਾ ਕਿ ਇਸ ਪ੍ਰਕਾਰ ਤਾਂ ਆਪ ਜੀ ਦੇ ਸਾਰੇ ਦਾਣੇ ਤੇ ਅੰਨ ਖਤਮ ਹੋ ਜਾਵੇਗਾ, ਤਾਂ ਸਤਿਗੁਰੂ ਜੀ ਨੇ ਕਿਹਾ ਕਿ ਜਦੋਂ ਸਾਡੇ ਕੋਲੋਂ ਅੰਨ ਖਤਮ ਹੋ ਜਾਵੇਗਾ ਤਾਂ ਮੈਂ ਵੀ ਗਲ ਵਿਚ ਬਗਲੀ ਪਾਕੇ ਇਹਨਾਂ ਲੋਕਾਂ ਨਾਲ ਮੰਗਣ ਤੁਰ ਪਵਾਂਗਾ। ਡਿਪਟੀ ਕਮਿਸ਼ਨਰ ਬਹੁਤ ਪ੍ਰਭਾਵਤ ਹੋਇਆ ਤੇ ਗੁਰੂ ਘਰ ਨੂੰ ਜਾਗੀਰ ਦੇਣ ਦੀ ਪੇਸ਼ਕਸ ਕੀਤੀ ਪਰ ਗੁਰੂ ਜੀ ਨੇ ਪ੍ਰਵਾਨ ਨਾ ਕੀਤੀ।

ਦੇਸ਼ ਭਗਤੀ ਦੀ ਸਪਿਰਟ ਨੂੰ ਮਠਿਆਂ ਨਾ ਪੈਣ ਦਿਤਾ:

ਸਤਿਗੁਰੂ ਹਰੀ ਸਿੰਘ ਜੀ ਨੇ ਨਾਮਧਾਰੀ ਜਗਤ ਵਿਚ ਜੋ ਗੁਰੂ ਰਾਮ ਸਿੰਘ ਜੀ ਵਲੋਂ ਦੇਸ਼ ਭਗਤੀ ਦੀ ਜਾਗ ਲਗਾਈ ਸੀ, ਉਸਨੂੰ ਮੱਠੀ ਨਾ ਪੈਣ ਦਿੱਤਾ। ਸਤਿਗੁਰੂ ਹਰੀ ਸਿੰਘ ਜੀ ਤੇ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਾਣ ਤੇ ਪਾਬੰਦੀ ਸਰਕਾਰ ਵਲੋਂ ਆਇਦ ਸੀ ਪਰ ਗੁਰੂ ਜੀ ਸ਼ਰੀਕੇ ਭਾਈਚਾਰੇ ਦੇ ਅਨੰਦਕਾਰਜਾਂ ਦਾ ਬਹਾਨਾਂ ਕਰਕੇ ਨਾਮਧਾਰੀਆਂ ਨੂੰ ਇਕਠੇ ਕਰ ਲੈਂਦੇ ਅਤੇ ਉਹਨਾਂ ਨੂੰ ਅੰਗਰੇਜ਼ ਹਕੂਮਤ ਦੀ ਕੂਟਨੀਤੀ ਤੋਂ ਖਬਰਦਾਰ ਕਰਦੇ ਰਹਿੰਦੇ।

ਇਥੇ ਹੀ ਬਸ ਨਹੀਂ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਰੂਸ ਦੇ ਹੁਕਮਰਾਨਾਂ ਨਾਲ ਨਾਮਧਾਰੀਆਂ ਦਾ ਖਤੋਂ ਖਿਤਾਬਤ ਹੁੰਦਾ ਰਿਹਾ। ਆਪ ਜੀ ਵਲੋਂ ਸੂਬਾ ਗੁਰਚਰਨ ਸਿੰਘ ਕਈ ਵਾਰ ਰੂਸ ਗਿਆ ਅਤੇ ਉਹਨਾਂ ਨੂੰ ਹਿੰਦੁਸਤਾਨ ਆਜਾਦ ਕਰਾਉਣ ਲਈ ਹਿੰਦੁਸਤਾਨ ਤੇ ਹਮਲਾ ਕਰਨ ਲਈ ਕਿਹਾ। ਉਸ ਸਮੇਂ ਨਾਮਧਾਰੀਆਂ ਨੇ ਪੰਜਾਬ ਦੇ ਆਖਰੀ ਮਹਾਰਾਜਾ, ਦਲੀਪ ਸਿੰਘ ਨਾਲ ਵੀ ਰਾਬਤਾ ਕਾਇਮ ਕੀਤਾ। ਇਤਿਹਾਸ ਵਿਚ ਜਿਕਰ ਆਉਂਦਾ ਹੈ ਕਿ ਮਹਾਰਾਜਾ ਦਲੀਪ ਸਿੰਘ ਨੂੰ ਮੁੜ ਸਿੱਖ ਧਰਮ ਵਲ ਪ੍ਰੇਰਿਤ ਕਰਨ ਵਾਲਾ ਬਨਾਰਸੀ ਨਾਮ ਦਾ ਕੂਕਾ ਸੀ। ਇਸ ਤੋਂ ਬਿਨਾ ਹੋਰ ਵੀ ਦੇਸ਼ ਭਗਤਾਂ ਨਾਲ, ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀਆਂ ਨੇ ਰਾਬਤਾ ਕਾਇਮ ਕਰੀ ਰਖਿਆ।

**ਸਤਿਗੁਰੂ ਹਰੀ ਸਿੰਘ ਜੀ ਦੇ ਸ਼ੁਭ ਬਚਨ :**

1. ਰਾਮ ਸਰ ਬਾਰੇ–

ਰਾਮ ਸਰ ਤੋਂ ਦੂਰ ਜਾਕੇ ਮਦਾਨ ਹੋਵੋ।
ਚੀਤਾ ਵੀ ਦੂਰ ਛੱਡੋ।
ਦਾਤਨ ਵੀ ਦੂਰ ਜਾਕੇ ਕਰੋ।

ਜੋ ਬੇਅਦਬੀ ਕਰੇਗਾ ਉਸਨੂੰ ਅਸ਼ਨਾਨ ਦਾ ਕੋਈ ਫਲ ਨਹੀਂ।

ਇਹ ਸਤਿਜੁਗ ਦਾ ਤੀਰਥ ਹੈ।

ਜੋ ਇਸ ਦੀ ਗਾਰ ਕਢੇਗਾ ਸੋ ਖੁਲ੍ਹੀ ਦਰਵਾਜੀ ਗੁਰੂ ਕੀ ਪੁਰੀ ਕੋ ਜਾਵੇਗਾ।

ਸਤਿਗੁਰੂ (ਰਾਮ ਸਿੰਘ) ਜੀ ਦਾ ਹੁਕਮ ਹੈ

ਕਿ ਏਹ ਸਤਿਜੁਗ ਦਾ ਤੀਰਥ ਹੈ। ਰਾਮਚੰਦਰ ਜੀ ਏਥੇ ਤਪ ਕੀਤਾ ਹੈ। ਇਸ ਕਰਕੇ ਰਾਮ ਸਰ ਨਾਮ ਰਖਿਆ ਹੈ। ਅਸਾਂ ਆਪਣੇ ਨਾਮ ਪਰ ਨਾਮ ਨਹੀਂ ਰਖਿਆ ਹੈ।

2. ਲੰਗਰ ਦੀ ਮਹਾਨਤਾ :

ਅਸੀਂ ਜੋ ਦਮੜਾ ਲਿਆਂਵਦੇ ਹਾਂ ਲੰਗਰ ਵਾਸਤੇ ਹੀ ਲਿਆਂਵਦੇ ਹਾਂ ਏਥੇ ਜ਼ਮੀਨਾਂ ਨਾਲ ਲੰਗਰ ਨਹੀਂ ਚਲਦਾ। ਆਪ ਸਤਿਗੁਰੂ (ਰਾਮ ਸਿੰਘ) ਜੀ ਕਮਰਕਸਾ ਕਰੀ ਖੜੇ ਹੈਂ। ਸਾਰਾ ਫਿਕਰ ਸਤਿਗੁਰੂ ਨੂੰ ਹੈ ਸਾਨੂੰ ਤਾਂ ਕੋਈ ਫਿਕਰ ਨਹੀਂ।

ਸਦਣ ਕਿਸੇ ਨੂੰ ਜਾਂਦੇ ਨਹੀਂ, ਆਏ ਨੂੰ ਪ੍ਰਸ਼ਾਦਾ ਦਿੰਦੇ ਹਾਂ। ਭੁਖੇ ਨੂੰ ਜਾਣ ਨਹੀਂ ਦਿੰਦੇ। ਜਿਤਨਾ ਚਿਰ ਅੰਦਰ ਦਾਣੇ ਹੈਂ ਉਤਨਾ ਚਿਰ ਲੰਗਰ ਬੰਦ ਨਹੀਂ ਹੁੰਦਾ। (1956 ਬਿਕਰਮੀ ਦੇ ਕਾਲ ਸਮੇਂ)

3. ਗਰੀਬੀ :

ਅਸੀ ਤਾਂ ਗਰੀਬ ਹਾਂ। ਮਾਲਾ ਹੀ ਫੜਾਵਾਂਗੇ ਜੁਧ ਨਹੀਂ ਕਰਵਾਵਾਂਗੇ। ਸਾਡੇ ਕੋਲ ਵੀ ਗਰੀਬ (ਹੀ) ਰਹਿੰਦੇ ਹਨ।

ਨਿੰਦਕਾਂ ਨੇ ਸਾਡੇ ਨਾਲ ਬਡੀ ਕੀਤੀ ਹੈ। ਕਿਸੇ ਨੇ ਕਸਰ ਨਹੀਂ ਛੱਡੀ ਹੈ। ਅਸੀਂ ਚੁਪ ਕਰ ਰਹੇ ਹੈਂ। ਜਿਉਂ ਕੰਡੇਰਨਾਂ ਸਪ ਦੀ ਪੂਛ ਫੜਕੇ ਬੈਠਾ ਰਹਿੰਦਾ ਹੈ, ਸਰਪ ਆਪੇ ਹੀ ਡੰਗ ਮਾਰ ਮਾਰ ਕੇ ਮਰ ਜਾਂਦਾ ਹੈ। ਇਸੀ ਤਰ੍ਹਾ ਨਿੰਦਕ ਨਿੰਦਾ ਕਰਦੇ ਕਰਦੇ ਹਾਰ ਗਏ ਹੈ।''

ਆਪ ਜੀ 1963 ਬਿਕਰਮੀ ਨੂੰ ਜੋਤੀ ਜੋਤ ਸਮਾ ਗਏ ਅਤੇ ਪੰਥ ਦੀ ਬਾਗਡੋਰ ਨੌਜੁਆਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੱਥ ਫੜਾ ਗਏ ਜਿਹਨਾਂ ਦੀ ਛਤਰ ਛਾਇਆ ਹੇਠ ਪੰਥ ਨੇ ਦਿਨ ਦੂਣੀ ਤੇ ਰਾਤ ਚੌਗੁਣੀ ਤਰੱਕੀ ਕੀਤੀ।

– ਕਰਨੈਲ ਸਿੰਘ ਅਸਪਾਲ

# ਨਸ਼ਾ

**ਗੀਤ :**

ਨਸ਼ਾ ਸਾਡੇ ਦੇਸ਼ ਤਾਂਈ ਕਰੀ ਜਾਂਦਾ ਖੋਖਾ ਏ
ਘੁਣ ਵਾਂਗੂ ਹੱਡਾਂ ਵਿੱਚ ਰਚ ਗਿਆ ਚੋਖਾ ਏ,
ਸਾਡੇ ਉਹ ਪੰਜਾਬ ਵਾਲੀ ਕਿੰਨੀ ਬਣੀ ਠਾਠ ਸੀ,
ਕਿਸੇ ਵੈਰੀ ਆਣ ਕੇ ਆ ਲਾਈ ਕੇਹੀ ਘਾਤ ਸੀ
ਦਿਨ ਦੀਵੀਂ ਕੋਈ ਆਕੇ ਕਰੀ ਜਾਂਦਾ ਧੋਖਾ ਏ,
ਘੁਣ ਵਾਂਗੂ ਹੱਡਾਂ ਵਿੱਚ ...............

ਘਰਾਂ ਵਿਚ ਘਰ ਕੀਤਾ ਦੇਸ਼ ਨੂੰ ਡੁਬੋ ਰਿਹਾ,
ਛੈਲ ਛਬੀਲੇ ਵੀਰ ਸਾਡੇ ਕੋਲੋਂ ਖੋਹ ਰਿਹਾ,
ਚਿੱਟਿਆਂ ਸਮਾਇਕਾਂ ਇਹਨਾ ਪਾਇਆ ਢਿੱਡੀਂ ਲੋਕਾਂ ਏ,
ਘੁਣ ਵਾਂਗੂ ਹੱਡਾਂ ਵਿੱਚ ...............

ਆਪਣੇ ਹੀ ਵੇਚਦੇ ਨੇ ਆਪਣੇ ਹੀ ਖਾਂਵਦੇ ਨੇ,
ਆਪਣੇ ਹੀ ਫ਼ਸੀ ਜਾਂਦੇ ਆਪਣੇ ਛੁਡਾਂਵਦੇ ਨੇ,
ਇਸ ਮਿਲੀਭੀਤ ਤਾਂਈ, ਨਹੀਂ ਕਿਸੇ ਰੋਕਾ ਏ,
ਘੁਣ ਵਾਂਗੂ ਹੱਡਾਂ ਵਿੱਚ ...............

ਸਾਰਾ ਇਹ ਪੰਜਾਬ ਵਹਿਣ ਨਸ਼ਿਆਂ ਦੇ ਵਹਿ ਗਿਆ,
ਗੱਬਰੂ ਜੁਆਨ ਕੋਈ ਟਾਵਾਂ ਟਾਵਾਂ ਰਹਿ ਗਿਆ।
ਵੋਟਾਂ ਦੇ ਵਪਾਰੀਆਂ ਨੇ, ਨੋਟਾਂ ਨਾਲ ਜੋਖ਼ਾ ਏ,
ਘੁਣ ਵਾਂਗੂ ਹੱਡਾਂ ਵਿੱਚ ...............

ਨੌਜੁਆਨੋ ਵੀਰੋ ਮਿਲ ਬੈਠ ਕੇ ਵਿਚਾਰੀਏ,
ਬੀਤ ਗਈ ਛੱਡੋਂ, ਬਾਕੀ ਰਹਿੰਦੀ ਨੂੰ ਸੰਵਾਰੀਏ
ਅਸੀਂਓਂ ਨਾ ਬਚੇ ਪਾਣੀ ਹੁੰਦਿਆਂ ਵੀ ਸੋਕਾ ਏ,
ਘੁਣ ਵਾਂਗੂ ਹੱਡਾਂ ਵਿੱਚ ...............

ਵੇਖਕੇ ਪੰਜਾਬ ਹਾਲ, ਹਰਿਆਣਾ ਜਾਗਿਆ,
ਗੁਆਂਢੀਆਂ ਦਾ ਸੇਕਾ ਇਹਨਾ ਘਰਾਂ ਵਿੱਚ ਆ ਗਿਆ,
ਤਾਂ ਹੀ ਅਸਪਾਲ ਪਿਆ ਮਾਰੀ ਜਾਂਦਾ ਹੋਕਾ ਏ
ਘੁਣ ਵਾਂਗੂ ਹੱਡਾਂ ਵਿੱਚ ...............

ਮੋਬ: 9416727810

–ਤੀਰਥ ਸਿੰਘ ਢਿੱਲੋਂ

# ਨਾਮਧਾਰੀ ਪੰਥ ਦੀ ਗੁਰਮਤਿ ਸੰਗੀਤ ਨੂੰ ਦੇਣ

ਨਾਮਧਾਰੀ ਸਿੱਖਾਂ ਨੂੰ ਸੰਤ ਖਾਲਸਾ ਵੀ ਆਖਿਆ ਜਾਂਦਾ ਹੈ। ਨਾਮ ਬਾਣੀ ਦੇ ਰਸੀਏ, ਸਿੱਖ ਕੌਮ ਦੇ ਇਸ ਹਰਿਆਵਲ ਦਸਤੇ ਨੇ ਜਿੱਥੇ ਖੇਡਾਂ, ਖੇਤੀਬਾੜੀ, ਭਵਨ ਨਿਰਮਾਣ ਕਲਾ, ਵਪਾਰ ਰਾਜਨੀਤੀ ਅਤੇ ਹੋਰਨਾਂ ਪਰਉਪਕਾਰੀ ਕਾਰਜਾਂ ਵਿੱਚ ਬਹੁਤ ਨਾਮਣਾ ਖੱਟਿਆ ਹੈ, ਉੱਥੇ ਸ਼ਾਸਤਰੀ ਸੰਗੀਤ (ਗਾਇਨ ਤੇ ਵਾਦਨ) ਅਤੇ ਖਾਸਕਰ ਗੁਰਮਤਿ ਸੰਗੀਤ ਨੂੰ ਪੁਰਾਤਨ ਕੀਰਤਨ ਪਰੰਪਰਾ ਦੇ ਮੁਤਾਬਕ ਜੀਵਤ ਰੱਖਦਿਆਂ ਬਹੁਤ ਸਲਾਹੁਣਯੋਗ ਉਪਰਾਲਾ ਕੀਤਾ ਹੈ।

ਨਾਮਧਾਰੀ ਸੰਤ ਖਾਲਸਾ ਦੇ ਬਾਨੀ ਸਤਿਗੁਰੂ ਰਾਮ ਸਿੰਘ ਨੇ ਜਦੋਂ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਫੌਜਾਂ ਦੀ ਭਰਾ ਮਾਰੂ ਜੰਗ ਤੋਂ ਦੁਖੀ ਹੋ ਕੇ ਖ਼ਾਲਸਾ ਫੌਜ ਦੀ ਨੌਕਰੀ ਛੱਡੀ ਤਾਂ ਉਨ੍ਹਾਂ ਨੇ ਆਪਣਾ ਸਾਰਾ ਧਿਆਨ ਸਿਮਰਨ, ਨਾਮ ਬਾਣੀ ਦੇ ਪ੍ਰਚਾਰ ਪ੍ਰਸਾਰ ਅਤੇ ਦੇਸ਼ ਦੀ ਆਜ਼ਾਦੀ ਦੇ ਲੇਖੇ ਲਾ ਦਿੱਤਾ। ਉਨ੍ਹਾਂ ਨੇ ਮੁਠੱਡੇ ਪਿੰਡ ਲਾਗਲੇ ਪਿੰਡ ਧੁਲੇਤਾ ਵਿੱਚ ਰਹਿੰਦੇ ਇੱਕ ਮੀਰਜ਼ਾਦੇ ਦਿੱਤੂ ਨੂੰ ਜਿਹੜਾ ਕਿ ਭੇਡਾਂ ਬੱਕਰੀਆਂ ਚਾਰਦਾ ਹੁੰਦਾ ਸੀ, ਆਪਣੇ ਕੋਲ ਬੁਲਾਇਆ। ਉਨ੍ਹਾਂ ਨੂੰ ਕਿਸੇ ਨੇ ਇਹ ਦੱਸਿਆ ਸੀ ਕਿ ਦਿੱਤੂ ਕੋਲ ਸੁਰ ਗਿਆਨ ਹੈ। ਸਤਿਗੁਰੂ ਰਾਮ ਸਿੰਘ ਨੇ ਦਿੱਤੂ ਕੋਲੋਂ ਦੋ ਸ਼ਬਦ ਸੁਣੇ ਅਤੇ ਫਿਰ ਅੰਮ੍ਰਿਤਸਰ ਸੰਗੀਤ ਦੀ ਬਾਕਾਇਦਾ ਤਾਲੀਮ ਉਸਤਾਦ ਲੋਕਾਂ ਕੋਲੋਂ ਦਿਵਾਈ। ਸਿੱਖੀ ਸਰੂਪ ਵਿੱਚ ਆਉਣ ਉਪਰੰਤ ਉਸ ਦਾ ਨਾਂ ਗੁਰਦਿੱਤ ਸਿੰਘ ਰੱਖਿਆ ਗਿਆ ਅਤੇ ਉਹ ਆਪਣੇ ਸਮੇਂ ਦਾ ਪ੍ਰਸਿਧ ਕੀਰਤਨੀ ਹੋਇਆ ਹੈ।

ਉਨ੍ਹਾਂ ਨੇ ਬਾਬਾ ਨਿਹਾਲ ਸਿੰਘ ਰਾਗੀ ਕੋਲੋਂ ਬਾਰਹ ਮਾਹਾ, ਮਾਝ ਅਤੇ ਤੁਖਾਰੀ ਦੋਨਾਂ ਰਾਗਾਂ ਵਿੱਚ ਗਵਾਇਆ। ਉਨ੍ਹਾਂ ਤੋਂ ਉਪਰੰਤ ਸਤਿਗੁਰੂ ਹਰੀ ਸਿੰਘ ਨੇ ਇਹ ਰਿਵਾਇਤ ਜਾਰੀ ਰੱਖੀ। ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਭੈਣੀ ਸਾਹਿਬ ਜਿਵੇਂ ਰਾਗ ਸੰਗੀਤ ਦਾ ਮਰਕਜ਼ ਹੀ ਬਣ ਗਿਆ। 1933 ਵਿੱਚ ਉਨ੍ਹਾਂ ਨੇ ਬਹੁਤ ਉਚ ਪੱਧਰ ਦਾ ਗੁਰਮਤਿ ਸੰਗੀਤ ਮੁਕਾਬਲਾ ਸ੍ਰੀ ਭੈਣੀ ਸਾਹਿਬ ਵਿਖੇ ਕਰਵਾਇਆ। ਇਸ ਮੁਕਾਬਲੇ ਵਿੱਚ ਉਸ ਸਮੇਂ ਦੇ ਤਕਰੀਬਨ ਸਾਰੇ ਮੰਨੇ ਪ੍ਰਮੰਨੇ ਰਾਗੀਆਂ ਅਤੇ ਰਬਾਬੀਆਂ ਨੇ ਤੰਤੀ ਸਾਜ਼ਾਂ ਨਾਲ ਗੁਰਬਾਣੀ ਦਾ ਗਾਇਨ ਕੀਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਪੁੱਤਰ ਜਗਜੀਤ ਸਿੰਘ ਨੂੰ ਸੰਗੀਤ ਦੀ ਬਾਕਾਇਦਾ ਤਾਲੀਮ ਦਿਵਾਈ। ਤਕਰੀਬਨ ਸਾਢੇ ਚਾਰ ਸਾਲ ਉਨ੍ਹਾਂ ਨੇ ਭਾਈ ਹਰਨਾਮ ਸਿੰਘ ਚਵਿੰਡੇ ਵਾਲਿਆਂ ਤੋਂ ਗੁਰਮਤਿ ਸੰਗੀਤ ਸਿੱਖਿਆ ਅਤੇ ਉਪਰੰਤ ਉਸ ਸਮੇਂ ਦੇ ਮਹਾਨ ਗੁਣੀ ਜਨ ਮਹੰਤ ਗੱਜਾ ਸਿੰਘ ਦੇ ਸ਼ਾਗਿਰਦ ਉਸਤਾਦ ਮਸਤਾਨ ਸਿੰਘ ਕੋਲੋਂ ਦਿਲਰੁਬਾ ਦੀ ਤਾਲੀਮ ਲਈ। ਹਰਿਆਣੇ ਵਿੱਚ ਜੀਵਨ ਨਗਰ ਵਿੱਚ ਵੀ ਉਨ੍ਹਾਂ





ਨੇ ਸੰਗੀਤ ਸਿਖਾਉਣ ਲਈ ਉਸਤਾਦ ਰੱਖੇ ਅਤੇ ਭੈਣੀ ਸਾਹਿਬ ਵਿਖੇ ਠੁਮਰੀ ਦੇ ਮਹਾਨ ਕਲਾਕਾਰ ਮਹਿੰਦਰ ਸਿੰਘ ਅੰਮ੍ਰਿਤਸਰ ਵਾਲਿਆਂ ਦੀ ਸੇਵਾ ਲਾਈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵੱਡੀ ਦੇਣ ਇਹ ਹੈ ਕਿ ਜਿੱਥੇ ਪਹਿਲਾਂ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੀਆਂ ਵੱਖ ਵੱਖ ਧਾਰਾਵਾਂ ਸਨ, ਉਨ੍ਹਾਂ ਨੇ ਇਨ੍ਹਾਂ ਦਾ ਸੁਮੇਲ ਕਰਕੇ ਮਹਾਨ ਕਲਾਤਮਕ ਅਤੇ ਸੋਝ ਮਈ ਗਾਇਨ ਸ਼ੈਲੀ ਦੀ ਦੇਣ ਦਿੱਤੀ। ਉਨ੍ਹਾਂ ਨੇ ਸੰਗੀਤ ਆਚਾਰੀਆ ਪ੍ਰੋਫੈਸਰ ਕਿਰਪਾਲ ਸਿੰਘ ਜੰਡੂ ਜਲੰਧਰ ਕੋਲੋਂ ਵੀ ਵਿਦਿਆਰਥੀਆਂ ਨੂੰ ਸੰਗੀਤ ਅਤੇ ਕੀਰਤਨ ਦੀ ਤਾਲੀਮ ਦਿਵਾਈ। ਉਨ੍ਹਾਂ ਨੇ ਅਨੇਕ ਸੰਗੀਤਕ ਬੰਦਿਸ਼ਾਂ ਦੀ ਰਚਨਾ ਕੀਤੀ। ਸੰਗੀਤ ਦੀ ਦੁਨੀਆਂ ਦੇ ਧੁਰੰਤਰ ਕਲਾਕਾਰ ਪੰਡਿਤ ਰਵੀ ਸ਼ੰਕਰ, ਉਸਤਾਦ ਵਲੈਤ ਖਾਨ, ਉਸਤਾਦ ਅੱਲਾ ਰੱਖਾ ਖਾਨ, ਉਸਤਾਦ ਅਲੀ ਅਕਬਰ ਖਾਨ, ਉਸਤਾਦ ਅਮਜਦ ਅਲੀ, ਰਾਜਨ ਮਿਸ਼ਰਾ-ਸਾਜਨ ਮਿਸ਼ਰਾ, ਪਦਮਸ੍ਰੀ ਸੋਹਣ ਸਿੰਘ, ਉਸਤਾਦ ਫਿਆਜ਼ ਖਾਨ ਤੇ ਹੋਰ ਕਲਾਕਾਰ ਉਨ੍ਹਾਂ ਦੀ ਸੰਗਤ ਮਾਣਦੇ।

ਉਨ੍ਹਾਂ ਨੇ ਆਪਣੇ ਜੀਵਨ ਦੌਰਾਨ ਦੇਸ਼ ਵਿਦੇਸ਼ ਵਿੱਚ ਗੁਰਮਤਿ ਸੰਗੀਤ ਦੇ ਮਹਾਨ ਖਜ਼ਾਨੇ ਦੀਆਂ ਦਾਤਾਂ ਵੰਡੀਆਂ। ਇੱਥੇ ਅਸੀਂ ਉਨ੍ਹਾਂ ਦੀ ਦੇਣ ਵਜੋਂ ਤਿਆਰ ਕੀਤੇ ਜਥਿਆਂ ਦਾ ਤਿੰਨ ਹਿੱਸਿਆਂ ਵਿੱਚ ਵਰਗੀਕਰਨ ਕਰਦੇ ਹਾਂ। ਪਹਿਲੀ ਪੀੜ੍ਹੀ ਵਿੱਚ ਉਸਤਾਦ ਹਰਭਜਨ ਸਿੰਘ, ਉਸਤਾਦ ਗੁਰਦੇਵ ਸਿੰਘ। ਦੂਜੀ ਪੀੜ੍ਹੀ ਵਿੱਚ ਉਸਤਾਦ ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ ਅਤੇ ਨਾਮਵਰ ਤਬਲਾਵਾਦਕ ਸੁਖਵਿੰਦਰ ਸਿੰਘ ਪਿੰਕੀ ਅਤੇ ਤੀਜੀ ਪੀੜ੍ਹੀ ਵਿੱਚ ਭਾਈ ਬਲਜੀਤ ਸਿੰਘ, ਗੁਰਦੀਪ ਸਿੰਘ, ਭਾਈ ਬਲਵੰਤ ਸਿੰਘ ਘੁੱਲਾ, ਭਾਈ ਹਰਿੰਦਰ ਸਿੰਘ ਅਤੇ ਭਾਈ ਦਵਿੰਦਰ ਸਿੰਘ ਆਉਂਦੇ ਹਨ। ਪ੍ਰਸਿੱਧ ਕੀਰਤਨਕਾਰ ਅਤੇ ਲੋਕ ਸੰਗੀਤ ਦੇ ਉੱਚ ਕੋਟੀ ਦੇ ਕਲਾਕਾਰ ਗੁਰਦੇਵ ਸਿੰਘ ਕੋਇਲ ਵੀ ਸ੍ਰੀ ਭੈਣੀ ਸਾਹਿਬ ਦੀ ਦੇਣ ਹਨ। ਨਾਮਧਾਰੀ ਗੁਰਮਤਿ ਸੰਗੀਤ ਵਿਦਿਆਲੇ ਤੋਂ ਸਿਖਿਅਤ ਅਨੇਕਾਂ ਵਿਦਿਆਰਥੀਆਂ ਨੇ ਗੁਰਮਤਿ ਸੰਗੀਤ ਵਿੱਚ ਉਚੇਰੀਆਂ ਡਿਗਰੀਆਂ ਹਾਸਲ ਕੀਤੀਆਂ ਅਤੇ ਚੰਗੀ ਗੱਲ ਇਹ ਕਿ ਗੁਰੂ ਦੀ ਕੀਰਤੀ ਨੂੰ ਵੀ ਗਾਇਨ ਕਰਨਾ ਆਪਣੇ ਜੀਵਨ ਦਾ ਅਭਿੰਨ ਅੰਗ ਬਣਾਇਆ ਹੋਇਆ ਹੈ। ਅੱਜ ਜਦੋਂ ਕਿ ਗੁਰਮਤਿ ਸੰਗੀਤ ਦੀ ਪੁਰਤਾਨ ਸ਼ੈਲੀ ਨੂੰ ਬਹੁਤ ਢਾਹ ਲੱਗ ਰਹੀ ਹੈ ਅਤੇ ਇੱਕੋ ਢਾਲ, ਕਹਿਰਵੇ ਦਾ ਹੀ ਬੋਲਬਾਲਾ ਹੈ ਤਾਂ ਤਸੱਲੀ ਵਾਲੀ ਗੱਲ ਇਹ ਹੈ ਕਿ ਨਾਮਧਾਰੀ ਸਿੰਘਾਂ ਦੇ ਰਾਗੀ ਜਥੇ ਉਸ ਮਾਣਮੱਤੀ ਪਰੰਪਰਾ ਉੱਤੇ ਪੂਰੀ ਸਾਬਤ ਕਦਮੀ, ਭੈਅ-ਭਾਵਨਾ ਅਤੇ ਗੁਰੂ ਘਰ ਨੂੰ ਸਮਰਪਿਤ ਹੋ ਕੇ ਪਹਿਰਾ ਦੇ ਰਹੇ ਹਨ। ਨਾਮਧਾਰੀ ਜਥੇ ਆਸਾ ਦੀ ਵਾਰ ਨੂੰ ਗੁਰੂ ਪਰੰਪਰਾ ਮੁਤਾਬਕ ਟੁੰਡੇ ਅਸਰਾਜੇ ਕੀ ਧੁਨੀ ਉੱਪਰ ਹੀ ਗਾਇਨ ਕਰਦੇ ਹਨ। ਗੁਰਬਾਣੀ ਅਤੇ ਕੀਰਤਨ ਪ੍ਰਤੀ ਜਿੰਨਾ ਸਤਿਕਾਰ ਨਾਮਧਾਰੀ ਪੰਥ ਨਾਲ ਜੁੜੇ ਸ਼ਰਧਾਲੂ ਕਰਦੇ ਹਨ ਉਸ ਤੋਂ ਹੋਰਨਾਂ ਨੂੰ ਵੀ ਪ੍ਰੇਰਨਾ ਮਿਲਦੀ ਹੈ। ਮੌਜੂਦਾ ਗੱਦੀਨਸ਼ੀਨ ਸਤਿਗੁਰੂ ਉਦੈ ਸਿੰਘ ਜੀ ਵੀ ਗੁਰਮਤਿ ਸੰਗੀਤ ਪ੍ਰਤੀ ਬਹੁਤ ਸੰਜੀਦਾ ਉਪਰਾਲੇ ਕਰ ਰਹੇ ਹਨ। ਇਸ ਲਈ ਸਮੁੱਚਾ ਸਿੱਖ ਪੰਥ ਤੇ ਕੀਰਤਨ ਪ੍ਰੇਮੀ ਨਾਮਧਾਰੀ ਪੰਥ ਖਾਲਸੇ ਦੇ ਸ਼ੁਕਰਗੁਜ਼ਾਰ ਹਨ।

(ਇਤਿਹਾਸਕ ਹਵਾਲਾ: ਸੰਤ ਹਰਪਾਲ ਸਿੰਘ ਸੇਵਕ (ਸ੍ਰੀ ਭੈਣੀ ਸਾਹਿਬ) ਨਾਲ ਵਿਸ਼ੇ ਸਬੰਧੀ ਗੱਲਬਾਤ)

ਮੋਬਾ: 9815461710

– ਜਸਵਿੰਦਰ ਸਿੰਘ ਹਿਸਟੋਰੀਅਨ

# ਸੌ ਸਾਖੀ ਵਿਚਾਰ

ਸਿੰਘ ਜਿਨਾਂ ਆਦਰ ਸਤਿਗੁਰੂ ਸਾਹਿਬਾਨਾਂ ਦਾ ਕਰਦੇ ਹਨ, ਉਨਾਂ ਹੀ ਆਦਰ ਸਤਿਗੁਰੂਆਂ ਦੀ ਬਾਣੀ ਦਾ ਕਰਦੇ ਹਨ, ਸਤਿਗੁਰੂ ਸਾਹਿਬਾਨਾਂ ਦੀਆਂ ਕਾਲਪਨਿਕ ਤੌਰ ਤੇ ਬਣੀਆਂ ਹੋਈਆਂ ਫੋਟੋਆਂ ਦਾ ਕਰਦੇ ਹਨ ਅਤੇ ਉਨਾਂ ਹੀ ਆਦਰ ਸਤਿਗੁਰੂ ਸਾਹਿਬਾਨਾਂ ਬਾਰੇ ਲਿਖੀਆਂ ਗਈਆਂ ਅਥਵਾ ਕਹੀਆਂ ਗਈਆਂ ਸਾਖੀਆਂ ਦਾ ਕਰਦੇ ਹਨ। ਭਾਵੇਂ ਸਿੱਖ ਸਮਾਜ ਵਿਚ ਮੂਰਤੀ ਪੂਜਾ ਵਿਵਰਜਿਤ ਹੈ, ਪਰ ਫੇਰ ਵੀ ਸਤਿਗੁਰੂ ਸਾਹਿਬਾਨਾਂ ਦੀਆਂ ਬਣਾਈਆਂ ਹੋਈਆਂ ਫੋਟੋਆਂ ਹਰ ਥਾਂ ਦੇਖੀਆਂ ਜਾ ਸਕਦੀਆਂ ਹਨ, ਮੂਰਤੀ ਪੂਜਾ ਦੇ ਰੂਪ ਲਈ ਨਹੀਂ ਸਗੋਂ ਮਨ ਦੀ ਇਕਾਗਰਤਾ ਕਰਨ ਲਈ ਨੇਤਰਾਂ ਦੇ ਸਹਾਈ ਹੋਣ ਵਜੋਂ ਹਨ। ਸਤਿਗੁਰੂ ਸਾਹਿਬਾਨਾਂ ਅਤੇ ਗੁਰਬਾਣੀ ਤੋਂ ਬਾਅਦ ਗੁਰੂਆਂ ਦੀਆਂ ਸਾਖੀਆਂ ਹੀ ਸਭ ਤੋਂ ਵੱਧ ਸਿੱਖਾਂ ਵਿਚ ਰੁਚੀ ਦਾ ਵਿਸ਼ਾ ਰਿਹਾ ਹੈ, ਸ਼ਰਧਾ ਜਗਾਉਣ ਦਾ ਸਾਧਨ ਰਿਹਾ ਹੈ।

ਸਾਖੀ ਦੇ ਕਈ ਅਰਥ ਕੀਤੇ ਜਾਂਦੇ ਹਨ। 'ਸਾਖੀ' ਅਰਥਾਤ 'ਗਵਾਹੀ', 'ਸਾਖੀ' ਅਰਥਾਤ 'ਕਥਾ' ਜੋ ਕਿਸੇ ਸਿਆਣੇ ਅਥਵਾ ਬਜ਼ੁਰਗ ਪਾਸੋਂ ਕੀਤੀ ਜਾ ਰਹੀ ਹੋਵੇ ਅਤੇ ਕਿਸੇ ਮਹਾਂਪੁਰਖ ਦੇ ਜੀਵਨ ਬ੍ਰਤਾਂਤ ਬਾਰੇ ਦੱਸਦੀ ਹੋਵੇ। 'ਸੰਤਨ ਦੀ ਸੁਣ ਸਾਚੀ ਸਾਖੀ' ਅਤੇ 'ਸੁਨਹੁ ਜਨ ਭਾਈ, ਹਰਿ ਸਤਿਗੁਰ ਕੀ ਇਕ ਸਾਖੀ'। ਸ਼ਹਾਦਤ ਲਈ ਵੀ ਇਹ ਸ਼ਬਦ ਵਰਤਿਆ ਜਾਂਦਾਂ ਹੈ ਅਤੇ ਆਮ ਲੋਗ ਬੱਚਿਆਂ ਨੂੰ ਸਿੱਖਿਆ ਅਥਵਾ ਨਸੀਹਤ ਦੀ ਗਲ ਦੱਸਣ ਲਈ ਜੋ ਕਹਾਣੀ ਸੁਣਾਇਆ ਕਰਦੇ ਸਨ, ਉਸ ਨੂੰ ਵੀ ਆਮ ਬੋਲਚਾਲ ਦੀ ਭਾਸ਼ਾ ਵਿਚ 'ਸਾਖੀ' ਆਖ ਲਿਆ ਜਾਂਦਾ ਸੀ। ਮੁੱਖ ਅਰਥ ਹੈ ਮਹਾਂਪੁਰਸ਼ਾਂ, ਸਤਿਗੁਰੂਆਂ ਦੇ ਜੀਵਨ ਬ੍ਰਤਾਂਤ ਅਤੇ ਸਿਖਿਆਜਨਿਕ ਗੱਲ ਨੂੰ ਰੋਚਕ ਤਰੀਕੇ ਨਾਲ ਪੇਸ਼ ਕਰਨਾ। 'ਸਾਖੀ' ਹੋਂਦ ਵਿਚ ਆਉਣ ਲਈ ਇਹਨਾਂ ਅਵਸਥਾਵਾਂ 'ਚੋਂ ਹੀ ਹੋਕੇ ਸਰੂਪ ਲੈਂਦੀ ਹੈ:-

ਪਹਿਲੀ ਅਵਸਥਾ ਵਿਚ ਸਾਖੀਆਂ ਸਿੱਧੇ ਸਤਿਗੁਰੂ ਸਾਹਿਬਾਨਾਂ ਦੇ ਮੁਖਾਰਬਿੰਦ ਤੋਂ ਸੁਣੀਆਂ ਜਾਂਦੀਆਂ ਹਨ ਅਤੇ ਬਾਅਦ ਵਿਚ ਲਿਖੀਆਂ ਜਾਂਦੀਆਂ ਹਨ। ਜਿਵੇਂ ਭਾਈ ਬਾਲਾ ਜੀ ਨੇ ਸਤਿਗੁਰੂ ਨਾਨਕ ਜੀ ਦੇ ਜੀਵਨ ਨੂੰ ਨੇੜਿਓਂ ਤੱਕਿਆ ਸੀ ਅਤੇ ਉਹਨਾਂ ਦੇ ਉਪਦੇਸ਼ ਕੰਨੀ ਸੁਣੇ ਸਨ ਅਤੇ ਕੌਤਕਾਂ ਨੂੰ ਨੇਤਰੀ ਵੇਖਿਆ ਸੀ। ਸਤਿਗੁਰੂ ਨਾਨਕ ਦੇਵ ਜੀ ਤੋਂ ਬਾਅਦ ਕੰਨੀ ਸੁਣੀਆਂ ਅਤੇ ਨੇਤਰੀਂ ਦੇਖੀਆਂ ਹੋਈਆਂ ਘਟਨਾਵਾਂ ਨੂੰ ਪੈੜੇ ਮੋਖੇ ਤੋਂ ਲਿਖਵਾਇਆ ਸੀ।

ਦੂਸਰੀ ਅਵਸਥਾ ਉਹਨਾਂ ਸਾਖੀਆਂ ਦੀ ਹੁੰਦੀ ਹੈ ਜੋ ਸਤਿਗੁਰੂ ਸਾਹਿਬਾਨਾਂ ਦੇ ਨਿਕਟਵਰਤੀਆਂ ਦੀਆਂ ਸੁਣਾਈਆਂ ਹੋਈਆਂ ਸਾਖੀਆਂ ਗੁਰ-ਉਪਦੇਸ਼ਾਂ ਨੂੰ ਬਾਅਦ ਵਿਚ ਸੁਣ-ਯਾਦ ਕਰਕੇ ਲਿਖਵਾਈਆਂ ਜਾਂਦੀਆਂ ਸਨ। ਇਹਨਾਂ ਸਾਖੀਆਂ ਦੀ ਪ੍ਰਮਾਨੀਕਤਾ ਬਣਾਈ ਰੱਖਣ ਲਈ ਮਹਾਂਪੁਰਸ਼ਾਂ ਦੀਆਂ ਸਾਖੀਆਂ 'ਉੱਤਮ ਪੁਰਸ਼' ਵਿਚ ਲਿਖੀਆਂ ਜਾਂਦੀਆਂ ਸਨ। ਅਰਥਾਤ ਸਤਿਗੁਰੂ ਸਾਹਿਬਾਨਾਂ ਦੇ ਨਿਕਟਵਰਤੀਆਂ ਦੇ ਅਧਾਰ ਤੇ ਤੀਸਰੇ ਥਾਂ ਜਾਕੇ ਲਿਖਵਾਈਆਂ ਜਾਂਦੀਆਂ ਸਨ ਜਿਵੇਂ ਰਾਮਕੁਇਰ ( ਗੁਰਬਖਸ਼ ਸਿੰਘ ਜੀ) ਤੋਂ ਸੁਣ ਕੇ ਉਹਨਾਂ ਦੇ ਸੇਵਕ ਭਾਈ ਸਾਹਿਬ ਸਿੰਘ ਨੇ ਲਿਖੀਆਂ ਲਿਖਵਾਈਆਂ ਸਨ।

ਤੀਸਰੀ ਤਰਾਂ ਦੀ ਉਹ 'ਸਾਖੀਆਂ' ਹੁੰਦੀਆਂ ਹਨ ਜੋ ਹੁੰਦੀਆਂ ਤਾਂ ਸਤਿਗੁਰੂ ਸਾਹਿਬਾਨਾਂ ਨਾਲ ,ਉਹਨਾਂ ਦੇ ਜੀਵਨ ਨਾਲ ਸੰਬਧਿਤ, ਪਰ 'ਕਾਫੀ ਬਾਅਦ ਦੇ ਸਮੇਂ' ਗੁਰੂ ਉਪਦੇਸ਼ਾਂ, ਰਹਿਤਾਂ ਅਤੇ ਰਹਿਣੀ-ਬਹਿਣੀ ਤੇ ਆਧਾਰਤ ਹੁੰਦੀਆਂ ਹਨ ਅਤੇ ਇਹਨਾਂ ਸਾਖੀਆਂ ਵਿਚ 'ਬਾਅਦ ਦੇ ਸਮੇ" ਦੀ ਸਪਸ਼ਟ ਛਾਪ ਅਤੇ ਪ੍ਰਭਾਵ ਲੱਭਦਾ ਹੈ। ਜਿਵੇਂ ਬਾਅਦ ਵਿਚ ਹੋਂਦ ਵਿਚ ਆਈ 'ਸੌ ਸਾਖੀ' ਦੀ ਪੋਥੀ ਵਿਚ ਮਥੁਰਾ ਦਾਸ ਬ੍ਰਾਹਮਣ ਦਾ ਜ਼ਿਕਰ ਆਂਉਦਾ ਹੈ।

ਸਾਖੀ ਸਾਹਿਤ ਸਿੱਖ ਜਗਤ ਵਿਚ ਸਭ ਤੋਂ ਜਿਆਦਾ ਪੜੇ ਜਾਣ ਵਾਲਾ ਸਰਧਾਪੂਰਨ ਆਕਰਸ਼ਕ ਸਾਹਿਤ ਰਿਹਾ ਹੈ।ਲੋਕ ਸਤਿਗੁਰੂ ਸਾਹਿਬਾਨਾਂ ਮਹਾਂਪੁਰਸ਼ਾ ਦੇ ਜੀਵਨ ਸਿਖਿਆਵਾਂ ਬਾਰੇ ਰੋਚਕ ਢੰਗ ਨਾਲ ਪੜਨ ਨੂੰ ਤਰਜੀਹ ਦਿੰਦੇ ਰਹੇ ਹਨ। ਏਸੇ ਕਰਕੇ ਹੀ ਸਾਖੀ ਸਾਹਿਤ ਸਤਿਗੁਰੂ ਨਾਨਕ ਦੇਵ ਜੀ ਦੇ ਨਾਲ ਨਾਲ ਹੀ ਸ਼ੁਰੂ ਹੋ ਗਿਆ ਸੀ।ਅਤੇ ਹੋਂਦ ਵਿਚ ਆਇਆ ਜੋ ਤਿਨ ਅਵਸਥਾਂ ਵਿਚ ਲਿਖਿਆ ਜਾਂਦਾ ਹੈ। ਪਹਿਲਾ- ਗੁਰੂ ਨਾਨਕ ਦੇਵ ਜੀ ਬਾਰੇ ਸਾਖੀਆਂ- ਜੋ ਜਨਮ ਸਾਖੀਆਂ ਦੇ ਰੂਪ ਵਿਚ ਸਾਹਮਣੇ ਆਈਆਂ ਅਤੇ ਇਹ ਮੁੱਖ ਰੂਪ ਵਿਚ ਚਾਰ ਸਾਖੀ ਸੰਗ੍ਰਿਹ ਵਿਚ ਮਿਲਦੀਆਂ ਹਨ। 1).- ਜਨਮਸਾਖੀ ਭਾਈ ਬਾਲੇ ਵਾਲੀ, 2).- ਜਨਮਸਾਖੀ ਬਾਬਾ ਮਿਹਰਵਾਨ, 3)- ਜਨਮਸਾਖੀ ਭਾਈ ਮਣੀ ਸਿੰਘ ਜੀ ਅਤੇ 4)- ਪੁਰਾਤਨ ਜਨਮ ਸਾਖੀ।ਇਹ ਸਾਖੀ ਸੰਗ੍ਰਹਿ ਸਤਿਗੁਰੂ ਨਾਨਕ ਦੇਵ ਜੀ ਬਾਰੇ ਹਨ। ਨੌਂ ਗੁਰੂ ਸਾਹਿਬਾਨਾਂ ਬਾਰੇ ਸਾਖੀਆਂ ਦੀ ਪੁਸਤੱਕ ਵੱਡ ਅਕਾਰੀ ਅਤੇ ਇਸ ਵਿਚ 'ਪੰਜ ਸੌ ਸਾਖੀਆਂ ਦਸੀ ਦੀਆਂ ਹਨ ਜੋ ਅਜਕਲ ਪਹੁੰਚ ਤੋਂ ਦੂਰ ਹੋ ਗਈ ਹੋਈ ਹੈ ਪਰ ਭਾਈ ਸੰਤੋਖ ਸਿੰਘ ਨੇ ਇਸ 'ਪੰਜ ਸੌ ਸਾਖੀ ਦਾ ਜ਼ਿਕਰ ਆਪਣੀ ਰਚਨਾ 'ਗੁਰੂ ਪ੍ਰਤਾਪ ਸੂਰਜ' ਵਿਚ ਵੀ ਕੀਤਾ ਹੈ।ਵਿਦਵਾਨਾਂ ਅਨੁਸਾਰ ਭਾਈ ਸੰਤੋਖ ਸਿੰਘ ਦੀ ਰਚਨਾ 'ਗੁਰ ਪ੍ਰਤਾਪ ਸੂਰਜ' ਇਹਨਾਂ ਪੰਜ ਸੌ ਸਾਖੀਆਂ ਦੇ ਆਧਾਰ ਤੇ ਹੀ ਕੀਤੀ ਸੀ ਅਤੇ ਬਹੁਤ ਸਾਰੇ ਸੰਧਰਭ ਅਤੇ ਕਥਾਵਾਂ ਇਸ ਵਿਚੋਂ ਜਾਂ ਇਨ-ਬਿਨ ਲੈ ਲਏ ਸਨ। 'ਸੌ ਸਾਖੀ' ਵਿਚ ਵੀ ਪੰਜ ਸੌ ਸਾਖੀਆਂ ਹੋਣ ਬਾਰੇ ਪ੍ਰਮਾਣ ਦਰਜ ਹੈ:-

ਸੁਣੋ ਕਥਾ ਅਬ ਦੱਖਣੀ ਸਾਖੀ ਵਰਤੀ ਅਵਰਿ।
ਸਾਖੀ ਪੰਜ ਸੌ ਗੁਰ ਕਥੀ, ਤਬ ਹਜ਼ੂਰ ਕਹਿ ਕੁੰਵਰ।
ਸੌ ਸਾਖੀ ਹਮ ਕੌ ਹੁਕਮੁ, ਸੌ ਕਾਬਲੀ ਮੱਲ।
ਸੁਲਤਾਨੀ ਸੂਰੇ ਦਈ, ਕਤੀਏ ਪੂਰਬ ਭੱਲ।
ਸੌ ਆਗਰੀ ਏ ਸੂਰਤ ਸਿੰਘ, ਦਈ ਬਖਸ਼ ਕਰ ਆਪ।
ਦੱਖਣ ਯਮ ਭਾਣਾ ਕਹਾ, ਸੁਣੋ ਗੁਰੂ ਕੀ ਥਾਪ।

ਸਾਖੀ 95, ਪੰਨਾ 180,-ਪ੍ਰਾਚੀਨ ਸੌ ਸਾਖੀ, ਪਿਆਰਾ ਸਿੰਘ ਪਦਮ

ਉਪਰੋਕਤ ਪੰਕਤੀਆਂ ਵਿਚ ਪਹਿਲਾਂ 'ਪੰਜ ਸੌ ਸਾਖੀ' ਦਾ ਦੱਖਣ ਦੇਸ਼ ਵਿਚ ਸਤਿਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖਵਾਏ ਜਾਣ ਦਾ ਜ਼ਿਕਰ ਹੈ।ਅਗੇ ਚੱਲ ਕੇ ਤਿੰਨ ਥਾਂਵਾਂ ਤੇ ਸੌ-ਸੌ ਸਾਖੀਆਂ ਦਾ ਜ਼ਿਕਰ ਆਇਆ ਹੈ। ਇਸ ਤਰਾਂ ਇਹਨਾਂ ਸਾਖੀਆਂ ਦੀ ਗਿਣਤੀ ਨੂੰ ਪ੍ਰਤਾਪ ਸਿੰਘ ਮਹਿਤਾ ਇਸ ਤਰਾਂ ਪੂਰਿਆਂ ਕਰਦੇ ਹਨ 'ਸੌ ਸਾਖੀ ਸਟੀਕ ਭਾਗ-2 ਦੇ ਪੰਨਾਂ 458 ਤੇ

1. ਪਹਿਲੀ ਜਿਲਦ 100 ਸਾਖੀ -ਬਾਬਾ ਰਾਮ ਕੰਵਰ ਜੀ (ਬਾਬਾ ਬੁੱਢਾ ਸਾਹਿਬ ਜੀ ਕੀ ਅੰਸ)
2. ਦੂਜੀ ਜਿਲਦ 100 ਸਾਖੀ - ਕਾਬਲੀ ਮਲ ( ਕਾਬਲ ਦੇਸ਼ ਦਾ ਸਿੱਖ)।
3. ਤੀਸਰੀ ਜਿਲਦ 100 ਸਾਖੀ -ਮੁਲਤਾਨੀ ਸੂਰਮਾ (ਮੁਲਤਾਨ ਕਾ) ਭਾਈ ਨੰਦ ਲਾਲ ਜੀ ਕੇ ਖਾਨਦਾਨ ਸੇ।
4. ਚੋਥੀ ਜਿਲਦ 100 ਸਾਖੀ -ਰਤੀਆਂ (ਪੂਰਬ ਕੇ ਰਤੀਏ ਕੋ) ਦੀ
5. ਪੰਜਵੀ ਜਿਲਦ 100 ਸਾਖੀ -ਸੂਰਤ ਸਿੰਘ ਅਗਰਾਂ ( ਅਤਰ

ਸਿੰਘ ਭਦੌੜ ਅਨੁਸਾਰ ਆਗਰਾ)

ਕੁਲ 500 ਸਾਖੀਆਂ ਪ੍ਰੋ. ਅਤਰ ਸਿੰਘ ਭਦੌੜ ਨੇ ਆਪਣੇ ਵਾਰਤਕ ਕੀਤੇ ਉਤਾਰੇ ਵਿਚ ਪੰਨਾ -116 ਤੇ ਇਸ ਤਰਾਂ ਉਪਰੋਕਤ ਪੰਕਤੀਆਂ ਦੇ ਅਰਥ ਕੀਤੇ ਹਨ।

1. ਅਬ ਔਰ ਦੱਖਣੀ ਕਥਾ ਸੁਣੋ ਜੋ ਇਸ ਤੇ ਬਿਨਾ ਸਾਖੀਆਂ ਬਰਤੀਯਾ ਵੋ ਸਾਖੀਆਂ ਪਾਂਚ ਸੈ ਗੁਰਾਂ ਨੇ ਕਹੀਆਂ ਹੈ। ਉਸ ਵਕਤ ਹਜ਼ੂਰ ਨੇ ਕਵਰ ਕੋ ਸੁਨਾਯਾ ਥੀ ਔਰ ਸੌ ਸਾਖੀਆਂ ਕਾ ਮੇਰੇ ਨੌ ਹੁਕਮ ਥਾ ਔਰ ਸੌ ਕਾ ਕਾਬਲੀ ਮਲ ਕੋ ਹੁਕਮ ਥਾ, ਔਰ ਸੌ ਸਾਖੀ ਮੁਲਤਾਨ ਵਾਲੇ ਸੂਰੇ ਕੋ ਔਰ ਰਤੀਯੇ ਪੂਰਬੀਯੇ ਕੋ ਕੀ ਥੀ ਔਰ ਸੌ ਆਗਰੇ ਵਾਲੇ ਸੂਰਤ ਸਿੰਘ ਕੋ ਆਪ ਬਖਸੀ ਥੀ ਗੁਰਾਂ ਨੇ ਦਖਣ ਮੇ ਬਸ ਕੇ ਭਾਣਾ ਕੀਯਾ ।

ਇਸ ਤਰਾਂ ਦੋਨੋ ਵਿਦਵਾਨਾਂ ਲਿਖਾਰੀ ਪੰਜ ਸੌ ਸਾਖੀਆਂ ਦੀ ਹੋਂਦ ਦਾ ਇਕੋ ਜਿਹਾ ਹੀ ਜ਼ਿਕਰ ਕਰਦੇ ਹਨ। ਪਰ ਇਹ ਵੱਡ ਅਕਾਰੀ ਸਾਖੀਆਂ ਵਾਲਾ ਗ੍ਰੰਥ ਉਪਲੱਬਦ ਨਹੀਂ ਹੈ, ਦੇਖਣ-ਪੜਣ ਨੂੰ ਮਿਲਦਾ ਨਹੀਂ, ਇਸ ਲਈ ਕਿਸੇ ਠੋਸ ਪ੍ਰਮਾਣ ਤੋਂ ਬਿਨਾ ਕਿਸੇ ਪੁਖਤਾ ਨਿਰਨੇ ਉਤੇ ਨਹੀਂ ਪੁੱਜਿਆ ਜਾ ਸਕਦਾ।ਕੁਛ ਵਿਦਵਾਨਾਂ ਦਾ ਵਿਚਾਰ ਹੈ ਕਿ ਪੰਜ ਸੌ ਸਾਖੀਆਂ ਵਿਚੋਂ ਹੀ ਨਖੇੜ ਕੇ 'ਸੌ ਸਾਖੀ' ਬਣੀ ਹੈ ਅਤੇ ਕਈਆਂ ਦਾ ਮਤ ਹੈ ਕਿ ਇਹ ਰਚਨਾ ਜਿਸਨੂੰ 'ਗੁਰ ਰਤਨ ਪਾਲ' ਵੀ ਕਹਿੰਦੇ ਹਨ, ਇਕ ਸੁਤੰਤਰ ਰਚਨਾ ਹੈ। ਇਕ ਗਲ ਹੋਰ ਵੀ ਗੋਰ ਕਰਨ ਵਾਲੀ ਹੈ ਕਿ ਭਾਈ ਸੰਤੋਖ ਸਿੰਘ ਦਾ 'ਗੁਰ ਪ੍ਰਤਾਪ ਸੂਰਜ' ਅਤੇ 'ਗੁਰ ਰਤਨ ਮਾਨ, ਸੌ ਸਾਖੀ' ਗ੍ਰੰਥਾਂ ਦੇ ਰਚਨ ਕਾਲ ਵੀ ਨੇੜੇ ਨੇੜੇ ਦੇ ਹੀ ਜਾਪਦੇ ਹਨ, ਕਿਉਂਕਿ ਜਦੋਂ ਸੌ ਸਾਖੀ' ਨੂੰ ਗੂਹ ਨਾਲ ਪੜਿਆ ਅਤੇ ਵਾਚਿਆ ਜਾਵੇ ਤਾਂ ਇਸ ਵਿਚ ਜਿਆਦਾਤਰ ਆਈਆਂ ਘਟਨਾਵਾਂ ਅਤੇ ਤੱਥ ਉਨੀਵੀਂ ਸਦੀ ਦੇ ਪ੍ਰਤੀਤ ਹੁੰਦੇ ਹਨ। ਪਰ ਦੋਨਾਂ ਗ੍ਰੰਥਾ ਦਾ ਆਧਾਰ ਭਾਈ ਰਾਮ ਕੁਇਰ ਜੀ ਨੂੰ ਹੀ ਬਣਾਇਆ ਗਿਆ ਹੈ। ਭਾਈ ਰਾਮ ਕੁਇਰ ਜੀ ਬਾਬਾ ਬੁੱਢਾ ਜੀ ਦੀ ਅੰਸ਼ ਵਿਚੋਂ ਸਨ ਅਤੇ ਬਾਬੇ ਗੁਰਦਿੱਤ ਦੇ ਪੁਤੱਰ । ਆਪ ਜੀ ਦਸਮ ਪਾਤਸਾਹ ਸਤਿਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦ ਪੁਰ ਰਹਿੰਦੇ ਰਹੇ ਸਨ ਅਤੇ ਦੱਖਣ ਵਿਚ ਸਤਿਗੁਰੂ ਜੀ ਦੇ 'ਚਲਿਤ੍ਰ'ਵਰਤਾ ਜਾਣ ਉਪਰੰਤ ਆਪ ਆਪਣੇ ਗ੍ਰਾਮ ਰਾਮਦਾਸ ਆ ਗਏ ਜਿਥੇ ਉਹ ਉਹਨਾਂ ਦੇ ਦਰਸ਼ਨ ਕਰਨ ਆਉਂਦੀਆਂ ਸੰਗਤਾ ਨੂੰ ਗੁਰੂ ਦੀਆਂ ਸਾਖੀਆਂ ਸੁਣਾਇਆ ਕਰਦੇ ਸਨ ਅਤੇ ਇਹੀ ਸੁਣਾਈਆਂ ਗਈਆਂ ਸਾਖੀਆਂ ਅੱਗੇ ਚੱਲਕੇ 'ਸੌ ਸਾਖੀ' ਦਾ ਆਧਾਰ ਬਣੀਆਂ।

## ਸੌ ਸਾਖੀ ਦਾ ਰਚਣ ਕਾਲ:-

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਸਿੱਖ ਜਗਤ ਵਿਚ 'ਸਾਂਖੀਆਂ' ਹਰਮਨ ਪਿਆਰੀਆਂ ਅਤੇ ਲੋਕਾਂ ਦੀਆਂ ਸ਼ਰਧਾ ਭਾਵਨਾਵਾਂ ਪੂਰਤੀ ਦੇ ਸਰੋਤ ਹੁੰਦੀਆਂ ਸਨ। ਇਹ ਵਿਸ਼ਾ ਗੁਰੂ ਸਾਖੀਆਂ ਨੂੰ ਰੋਚਕ ਬਣਾ ਕੇ ਪੇਸ਼ ਕਰਦੀ ਹੈ ਇਸ ਲਈ ਸਿਖ ਸਮਾਜ ਦੀ ਦਿਲਚਸਪੀ ਵੀ ਜਿਆਦਾ ਹੋਂਦੀ ਸੀ।ਇਹੀ ਕਾਰਣ ਹੈ ਸਾਖੀ ਸਾਹਿਤ ਪ੍ਰਤੀ ਆਕਰਸ਼ਣ ਦਾ ਅਤੇ ਇਹੀ ਆਕਰਸ਼ਣ ਇਸ ਵਿਧਾ ਨੂੰ, ਸਾਹਿਤ ਨੂੰ ਅਮੀਰ ਬਣਾਉਂਦਾ ਹੈ।ਭਾਈ ਰਾਮ ਕੁਇਰ ਜੀ ਬਾਰੇ ਥੋੜੀ ਜਿਹੀ ਵਿਚਾਰ ਅਸੀਂ ਪਿੱਛੇ ਕੀਤੀ ਹੈ।ਰਾਮ ਦੁਇਰ ਜੀ ਦਾ ਜੀਵਨ ਸਮਾਂ 1672 -1761 ਈ. ਦਾ ਹੈ ਅਤੇ ਭਾਈ ਸਾਹਿਬ ਸਿੰਘ ਨੇ ਗੁਰਰਤਨ ਮਾਨ ਸੌ ਸਾਖੀ ਪੋਥੀ ਉਹਨਾਂ ਤੋਂ ਬਾਅਦ ਲਿਖੀਆਂ। ਸੌ ਸਾਖੀ ਦੇ ਸ਼ੁਰੂ ਵਿਚ 'ਅਥ ਮੰਗਲ' ਵਿਚ ਲਿਖਿਆ ਹੈ:-

ਸਾਹਿਬ ਸਿੰਘ ਪਦ ਸਰਨ ਤਹਿ ਲਿਖੇ ਲਿਖਾਰੀ ਗ੍ਰੰਥ।
ਗੁਰ ਅਨੁਚਰ ਬੁਢੇ ਕੁਲਨ ਰਾਮ ਕੁੰਵਰ ਸੁਖ ਪੰਥ।
ਰਹੈ ਹਜ਼ੂਰ ਦਸਵੈਂ ਗੁਰੂ ਕਹੈ ਉਕਤਿ ਜੁ ਵਾਕ।
ਗੁਰ ਰਤਨ ਮਾਲ ਪੋਥੀ ਲਿਖੌਂ ਜਿਉ ਗੁਰ ਕੀਨੋ ਵਾਕ

ਪਰ ਸੌ ਸਾਖੀ ਦੀ ਪਹਿਲੀ ਸਾਖੀ 'ਸੰਮਤ ਵਿਕ੍ਰਮ ਭੂਪਤੀ ਸਤਾਰਾਂ ਸਤਿ ਨਵ ਏਕ॥ਮਹਿ ਵਿਸਾਖੀ ਵਾਰ ਗੁਰੁ, ਮਲਕੀ ਦੁਤੀਆ ਭੇਦ॥' ਪੰਜਾਹਵੀ ਸਾਖੀ' ਸੰਮਤ ਵਿਕ੍ਰਮ ਸਤ੍ਰੈ ਸੋ ਇਕਾਸੀ ਮਾਸ ਤ੍ਰੈ ਜੇਠ। ਅਤੇ ਸੌਵੀਂ ਸਾਖੀ ਵਿਚ 'ਸੰਮਤ ਸਤਰਾਂ ਸਹਸ ਥਾ ਅੱਸੀ ਏਕ ਸੁਭਾਸ। ਸਾਹਿਬ ਸਿੰਘ ਲਿਖ ਸਾਖੀਆਂ, ਪੋਥੀ ਕਰੀ ਜੱਗਿਆਸ'।ਇਹਨਾਂ ਤਿਨਾਂ ਸਾਖੀਆਂ ਵਿਚ ਸੰਮਤ 1791 ਅਤੇ 1781 ਬਿ. ਦਿਤਾ ਹੋਇਆ ਹੈ। ਇਸ ਪੋਥੀ ਨੂੰ ਲਿਖਣ ਦਾ ਅਤੇ ਨਿਰਾਲੇ ਵਿਦਵਾਨ ਗਿਆਨੀ ਗਿਆਨ ਸਿੰਘ 'ਤਵਾਰੀਖ ਗੁਰੂ ਖਾਲਸਾ' ਵਿਚ ਸੰਮਤ 1872 ਬਿਕ੍ਰਮੀ (1815 ਈ) ਵਿਚ ਪੰ. ਮਨੀਰਾਮ ਦੇ ਪੋਤਰੇ ਸੋਲੀ ਮਿਸਰ ਵਲੋਂ ਜਾਹਰ ਹੋਈ ਲਿਖਦੇ ਹਨ, ਜਿਨਾਂ ਨੂੰ ਇਹ ਪੋਥੀ ਮਕਾਨ ਉਧੇੜਦਿਆਂ ਕੰਧ ਚੋਂ ਮਿਲੀ ਸੀ। ਉਥੋਂ ਇਹ ਪੋਥੀ ਪ੍ਰੋ.ਨੱਥਾ ਸਿੰਘ ਸਿੰਘ ਪੁਰੀਏ ਕੋਲ ਗਈ ਅਤੇ ਉਥੋਂ ਖਾਲਸਾ ਦਰਬਾਰ ਵਿਚ ਪੁੱਜੀ। ਇਸ ਤਰਾਂ 'ਸੌ ਸਾਖੀ ਦਾ ਮੂਲ ਲਿਖਤੀ ਵਰਾ 1781 ਬਿਕ੍ਰਮੀ (1724 ਈ.) ਬਣਦਾ ਹੈ ਅੰਦਰਲੀਆਂ ਗਵਾਹੀਆਂ ਅਨੁਸਾਰ।

ਜਦੋਂ ਪੰਜਾਬ ਵਿਚ ਕੂਕਾ ਲਹਿਰ ਫੈਲ ਰਹੀ ਸੀ ਅਤੇ ਲੋਕਾਈ ਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨ ਰਹੀ ਸੀ ਉਸ ਸਮੇਂ ਸੌ ਸਾਖੀ ਦਾ ਪ੍ਰਚਾਰ ਸਿੱਖ ਸਮਾਜ ਵਿਚ ਜ਼ੋਰਾਂ ਤੇ ਸੀ।ਰੰਗੂਨ ( ਅਜਕਲ ਯੰਗੂਨ) ਤੋਂ ਭੇਜੇ ਗਏ ਹੁਕਮਨਾਮਿਆਂ ਵਿਚ ਸੌ ਸਾਖੀ ਦਾ ਜ਼ਿਕਰ ਹੈ ਅਤੇ ਕਈ ਹੁਕਮਨਾਮਿਆਂ ਵਿਚ ਸੰਧਰਭ ਵੀ ਇਕ ਤੋਂ ਵੱਧ ਦਿੱਤੇ ਹੋਏ ਹਨ। ਸਰਕਾਰ ਅੰਗਰੇਜੀ ਨੇ ਆਪਣੇ ਵਫ਼ਾਦਾਰ ਸਿਖ ਵਿਦਵਾਨ ਸਰਦਾਰ ਅਤਰ ਸਿੰਘ ਭਦੌੜੀਏ ਨੂੰ ਇਸ ਗ੍ਰੰਥ ਬਾਰੇ ਤਫਤੀਸ਼ ਕਰਨ ਲਈ ਕਿਹਾ ਸੀ।ਸਰਦਾਰ ਅਤਰ ਸਿੰਘ ਭਦੋੜ ਨੇ ਸੌ ਸਾਖੀ ਬਾਰੇ ਖੋਜ ਕਰਕੇ ਜੋ ਸੌ ਸਾਖੀ ਲੱਭੀ ਸੀ, ਉਸ ਦੇ ਗੁਰਮੁਖੀ ਅੱਖਰਾਂ ਵਿਚ ਉੜਦੂ ਦੇ ਤਰਜਮੇਂ ਦੇ ਉਪਰ ਹੱਥ ਨਾਲ ਲਿਖਿਆ ਹੈ - 'ਮੁਝ ਕੋ ਯੇਹ ਕਿਤਾਬ ਸੰਮਤ 1793 ਲਿਖੀ ਹੁਈ ਮਿਲੀ' ਅਰਥਾਤ ਭਦੌੜੀਏ ਸਰਦਾਰ ਨੂੰ ਜੋ ਖਰੜਾ ਥਾਨੇਦਾਰ ਦੇ ਨਾਰਾਯਣ ਦਾਸ ਦੀ ਔਲਾਦ ਪਾਸੋਂ ਪ੍ਰਾਪਤ ਹੋਇਆ ਸੀ ਉਹ 1793 ਬਿ. ਅਰਥਾਤ 1746 ਈ. ਦਾ ਲਿਖਿਆ ਹੋਇਆ ਸੀ। ਏਸੇ ਤਰਜਮੇ ਵਿਚ ਸੌ ਸਾਖੀ ਦੇ ਬਾਰੇ ਲਗਪਗ ਉਹੀ ਵਿਚਾਰ ਲਿਖੇ ਹੋਏ ਹਨ ਜੋ ਗਿਆਨੀ ਗਿਆਨ ਸਿੰਘ ਨੇ ਤਵਾਰੀਖ ਗੁਰੂ ਖਾਲਸਾ ਵਿਚ ਲਿਖੇ ਸਨ। ਇਹ ਜਾਪਦਾ ਹੈ ਦੋਨੋਂ ਵਿਦਵਾਨਾਂ ਦਾ ਸੰਧਰਭ ਖਰੜਾ ਇਕੋ ਹੀ ਰਿਹਾ ਹੋਵੇ ਗਾ। ਭਾਈ ਕਾਨ ਸਿੰਘ ਨਾਭਾ ਵੀ ਸੌ ਸਾਖੀ ਨੂੰ ਕੂਕਾ ਭਾਈਚਾਰਾ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਵਿਚ ਸੌ ਸਾਖੀ ਦੀ ਬਹੁਤ ਵਰਤੋਂ ਕਰਦੇ ਸਨ। ਇਸ ਲਈ ਭਾਈ ਰਾਮ ਕੁਇਰ ਜੀ ਦੇ ਦੇਹਾਂਤ (1761 ਈ.) ਤੋਂ ਪਹਿਲਾਂ ਦੀ ਹੀ ਮੰਨਦੇ ਹਨ।

ਉਪਰੋਕਤ ਸਾਰਿਆਂ ਵਿਦਵਾਨਾਂ ਦੀ ਰਾਇ ਅਤੇ ਵਿਚਾਰਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਹ ਕਿਹਾ ਜਾ ਸਕਦਾ ਹੈ ਕਿ ਸੌ ਸਾਖੀ ਮੂਲ ਰੂਪ ਵਿਚ 1781 ਬਿਕ੍ਰਮੀ ਅਰਥਾਤ 1724 ਈ. ਦੇ ਨੇੜੇ ਤੇੜੇ ਦੀ ਰਚਨਾ ਹੈ ਅਤੇ ਉਸ ਸਮੇਂ ਭਾਈ ਕੁਇਰ ਰਾਮ ਜੀ ਜੀਉਂਦੇ ਸਨ ਅਤੇ ਹੋਰ ਵੀ ਬਹੁਤ ਸਾਰੇ ਲੋਗ ਜੀਉਂਦੇ ਸਨ ਜਿਨਾਂ ਕਲਗੀਧਰ ਪਾਤਸ਼ਾਹ ਜੀ ਦੇ ਦਰਸ਼ਨ ਵੀ ਕੀਤੇ ਸਨ ਅਤੇ ਉਹਨਾਂ ਦੇ ਮੁਖਾਰ ਬਿੰਦ ਤੋਂ ਪਵਿੱਤਰ ਬਚਨ ਅਤੇ ਸਾਖੀਆਂ ਵੀ ਸੁਣੀਆਂ ਹੋਇਆ ਸਨ। ਇਹ ਵੱਖਰੀ ਗਲ ਹੈ ਕਿ ਬਾਅਦ ਵਿਚ ਇਸ ਪੋਥੀ ਵਿਚ ਰਲੇ ਪੈਂਦੇ ਗਏ। ਇਸ ਕਰਕੇ ਭਾਂਵੇ ਮੂਲ ਸੌ ਸਾਖੀ ਦਾ ਰਚਣ ਕਾਲ 1701 ਬਿਕ੍ਰਮੀ ਦੇ ਨੇੜੇ ਤੇੜੇ ਦਾ ਹੈ, ਪਰ ਬਾਅਦ ਵਿਚ ਵੀ ਇਸ ਰਚਨਾ ਵਿਚ ਸਾਖੀਆਂ ਦਾ ਵਾਧਾ ਘਾਟਾ ਹੁੰਦਾ ਰਿਹਾ ਹੈ, ਜੋ ਵਰਤਮਾਨ ਸਰੂਪ ਵਿਚ ਪੁਸਤਕ ਵਿਚ ਪ੍ਰਤਖ ਨਜ਼ਰ ਆਉਂਦਾ ਹੈ। ਸੌ ਸਾਖੀ ਵਿਚ ਦਰਜ ਹੈ-

ਪੀਛੇ ਸਾਖੀ ਅੰਤ ਕੀ ਲਿਖੀ ਸੰਬਤ ਇਕੀਸ।
ਚਾਰ ਦੋਹਰੇ ਫਿਰ ਲਿਖੇ ਦਾਸ ਨਰਾਇਣ ਰੀਸ।

ਇਸ ਲਈ ਵਰਤਮਾਨ ਸੌ ਸਾਖੀ ਵਿਚ 'ਰਚਣ ਕਾਲ', ਰਚਨਾ

ਅਤੇ ਸੰਧਰਭਾਂ ਦਾ 'ਮਿਲਗੋਭਾ' ਹੈ, ਸਾਰੀ ਇਕੋ ਹੀ ਲਿਖਾਰੀ ਦੀ ਪ੍ਰਮਾਣੀਕ ਰਚਨਾ ਨਹੀਂ ਹੈ।

## ਸੌ ਸਾਖੀ ਦਾ ਲਿਖਾਰੀ :-

ਸਾਹਿਬ ਸਿੰਘ ਪਦ ਸਰਨ ਤੁਹਿ ਲਿਖੋ ਲਿਖਾਰੀ ਗ੍ਰੰਥ ।
ਗੁਰ ਅਨੁਚਰ ਬੁੱਢੇ ਕੁਲਨ, ਰਾਮ ਕੁੰਵਰ ਮਖ ਪੰਥ।

ਉਪਰੋਕਤ ਦੋਹਰੇ ਤੋਂ ਸੌ ਸਾਖੀ ਦੇ ਲਿਖਾਰੀ ਦਾ ਸਪਸ਼ਟ ਰੂਪ ਵਿਚ ਪਤਾ ਲਗ ਜਾਂਦਾ ਹੈ ਜਿਹੜੇ ਭਾਈ ਰਾਮ ਕੁੰਵਰ ਜੀ ਦੀ ਪੰਗਤ ਵਿਚ ਰਹਿ ਸੁਣ ਕੇ ਗੁਰੂ ਸਾਖੀਆਂ ਲਿਖੀਆਂ ਸਨ। ਇਹ ਲਿਖਾਰੀ ਦਸਮ ਪਾਤਸ਼ਾਹ ਜੀ ਦੀ ਸੰਗਤ ਵਿਚ ਵੀ ਰਹਿ ਚੁਕਾ ਸੀ। ਸ੍ਰੀ ਅਨੰਦਪੁਰ, ਜਿਸਦੀ ਉਹ ਅਗਲੇ ਦੋਹਰੇ ਵਿਚ ਆਪ ਗਵਾਹੀ ਭਰਦਾ ਹੈ-

ਰਹੈ ਹਜ਼ੂਰ ਦਸਵੇਂ ਗੁਰੂ, ਕਰੋਂ ਉਕਤਿ ਜੁ ਵਾਕ
ਗੁਰ ਰਤਨ ਮਾਲ ਪੋਥੀ ਲਿਖੋਂ, ਜਿਉਂ ਗੁਰ ਕੀਨੋ ਵਾਕ।

ਏਥੇ ਇਹ ਗਲ ਜਾਨਣੀ ਵੀ ਦਿਲਚਸਪ ਹੋਵੇਗੀ ਕਿ 'ਪੰਜ ਸੌ ਸਾਖੀਆਂ' (ਪਿਆਰਾ ਸਿੰਘ ਪਦਮ ਅਨੁਸਾਰ) ਦਾ ਲਿਖਾਰੀ ਵੀ ਸਾਹਿਬ ਸਿੰਘ ਹੀ ਹੈ ਅਤੇ ਪਿਆਰਾ ਸਿੰਘ ਪਦਮ ਅਨੁਸਾਰ ਇਹ 'ਸੌ ਸਾਖੀ' ਪੰਜ ਸੌ ਸਾਖੀਆਂ ਵਿਚੋਂ ਕਢ ਕੇ ਹੀ ਬਣਾਈ ਗਈ ਹੈ ਅਤੇ ਬਾਅਦ ਵਿਚ ਮਥੁਰਾ ਦਾਸ ਬ੍ਰਾਹਮਣ ਨੇ ਇਸ ਵਿਚੋਂ ਘਟਾ ਵਧਾ ਸਾਖੀਆਂ ਦੀ ਕੀਤੀ ਸੀ। ਪਰ ਜਿਸ ਹੱਥ ਲਿਖਤ ਪੋਥੀ ਤੋਂ ਸਰਦਾਰ ਅਤਰ ਬੇ ਉਤਾਰਾ ਕੀਤਾ ਸੀ, ਉਹ ਪੋਥੀ 1793 ਬਿਕ੍ਰਮੀ ਦੀ ਸੀ ਜਿਸ ਦਾ ਅੰਗਰੇਜੀ ਸਾਲ 1746 ਈ. ਬਣਦਾ ਹੈ। ਉਸ ਉਤਾਰੇ ਵਿਚ ਵੀ ਮਥੁਰਾ ਦਾਸ ਬ੍ਰਾਹਮਣ ਵਾਲਾ ਦੋਹਰਾ 'ਅਥ ਮੰਗਲ' ਦਰਜ ਹੈ ਅਤੇ ਇਸ ਤੋਂ ਪਤਾ ਲੱਗਦਾ ਹੈ ਕਿ ਮਥੁਰਾ ਦਾਸ ਸਿੱਧਾ ਕਲਗੀਧਰ ਪਾਤਸ਼ਾਹ ਦੇ ਹਜ਼ੂਰ ਹੀ ਰਹਿੰਦਾ ਸੀ ਪਰ ਇਸ ਸਾਖੀ ਪੁਸਤਕ ਦਾ ਮੂਲ ਲਿਖਾਰੀ ਭਾਈ ਰਾਮ ਕੁੰਵਰ ਜੀ (ਭਾਈ ਗੁਰਬਖਸ਼ ਸਿੰਘ ਜੀ) ਦੀ ਸੰਗਤ ਮਾਨਣ ਵਾਲਾ ਸਾਹਿਬ ਸਿੰਘ ਹੀ ਹੈ।

## ਸਾਹਿਤਕ ਪੱਧਰ:-

ਸਿੰਘਾ ਦਾ ਸਾਖੀ ਸਾਹਿਤ ਕਾਫੀ ਅਮੀਰ ਹੈ ਜੋ ਸਤਿਗੁਰੂਆਂ ਦੇ ਉਪਦੇਸ਼ਾਂ,ਸਿਖਿਆਵਾਂ ਅਤੇ ਸਮਝਾਈਆਂ ਗਈਆਂ,ਵਰਤੀਆਂ ਗਲਾਂ ਅਤੇ ਹਾਲਾਤ ਨੂੰ ਬੜੇ ਹੀ ਰੋਚਕ ਢੰਗ ਨਾਲ ਪੇਸ਼ ਕਰਦੀਆਂ ਹਨ ਅਤੇ ਇਸ ਕਰਕੇ ਸਾਖੀਆਂ ਆਮ ਲੋਕਾਂ ਵਿਚ ਦਿਲਚਸਪੀ ਅਤੇ ਪ੍ਰੇਰਨਾ ਦਾ ਸਰੋਤ ਬਣਦੀਆਂ ਰਹੀਆਂ। ਇਿਹਨਾਂ ਸਾਖੀਆਂ ਵਿਚ ਸਿੱਖਾਂ ਦੇ ਧਾਰਮਿਕ, ਰਾਜਨਿਤਿਕ, ਸਮਾਜਿਕ ਅਤੇ ਰੋਜ਼ ਦੇ ਸਦਾਚਾਰਕ ਅਤੇ ਵਿਵਹਾਰਕ ਵਿਚਾਰਾਂ ਅਤੇ ਜੀਵਨ ਬਤੀਤ ਕਰਨ ਦੀ ਸ਼ੈਲੀ ਬਾਰੇ ਵਿਚਾਰਾਂ ਅਤੇ ਉਪਦੇਸ ਦਰਜ ਹਨ। ਗੁਰ ਨਾਨਕ ਦੇਵ ਜੀ ਦੀ ਜਨਮ ਸਾਖੀ ਤੋਂ ਲੈਕੇ ਸੌ ਸਾਖੀ ਤੱਕ ਦਾ ਸਾਹਿਤ ਲਗਪਗ ਨੇੜੇ ਨੇੜੇ ਹੈ ਅਤੇ ਇਹ ਸਹਿਤ 'ਗਦਯ' ਅਤੇ 'ਪਦਯ' ਦੋਹਾਂ ਦੇ ਮਿਲਵੇਂ ਸਰੂਪ ਵਿਚ ਮਿਲਦਾ ਹੈ।

ਸੌ ਸਾਖੀ ਨੂੰ ਜਦੋਂ ਲਗਪਗ ਪੜੀਏ ਤਾਂ ਉਸ ਵਿਚ ਵਰਤੀ ਗਈ 'ਗਦਯ' ਸ਼ੈਲੀ ਦੇ ਪ੍ਰਵਾਹ ਵਿਚ ਉਤਾਰ ਚੜਾਅ ਮਿਲਦਾ ਹੈ, ਸਿਆਣੀ ਸ਼ੈਲੀ ਦੀ ਘਾਟ ਦਿਸਦੀ ਹੈ। ਏਸੇ ਤਰਾਂ ਵਾਰਤਕ ਵਿਚ ਵੀ ਇਹ ਸ਼ੈਲੀ ਪੁਸਤਕ ਦੇ ਰਚਣ ਕਾਲ ਨਾਲ ਕਈ ਥਾਂਈ ਮੇਲ ਨਹੀਂ ਖਾਂਦੀ, ਜਿਸ ਤੋਂ ਇਹ ਜਾਹਿਰ ਹੋ ਜਾਂਦਾ ਹੈ ਕਿ ਉਹ ਰਚਨਾ ਬਾਅਦ ਦੀ ਹੈ। ਇਸ ਵਿਚ ਹਿੰਦੀ ਅਤੇ ਪੰਜਾਬੀ ਜ਼ਬਾਨ ਦੀ ਮਿਲਾਵਟ ਵੀ ਹੈ। ਭਾਈ ਕਾਨ ਸਿੰਘ ਨਾਭਾ ਕਵਿਤਾ ਸ਼ੈਲੀ ਨੂੰ 'ਕਿਸੇ ਸਾਧਰਣ ਵਿਦਿਆ ਅਤੇ ਸਮਝ ਵਾਲੇ ਸਿਖ' ਦੀ ਲਿਖੀ ਗਈ ਦਸਦੇ ਹਨ ਜੋ ਪਿੰਗਲ ਨਿਯਮਾਂ ਤੋਂ ਬਾਹਰ ਹੈ।

ਸਾਖੀਆਂ ਦੀ ਪ੍ਰਮਾਣੀਕਤਾ ਨੂੰ ਪ੍ਰਗਟ ਕਰਨ ਲਈ ਵਾਰਤਾ 'ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਕਰਵਾਈ ਗਈ ਹੈ ਜਿਵੇਂ - ਮੈਂ ਐਦਾਂ ਕਰਾਂਗਾਂ, ਮੇਰਾ ਖਾਲਸਾ ਐਸਾ ਹੋਵੇਗਾ ਆਦਿ। ਭਾਵੇਂ ਇਸ ਸਾਖੀਆਂ ਦੀ ਵਾਰਤਕ ਸ਼ੈਲੀ ਸਾਹਿਤਕ ਅਤੇ ਵਿਆਕਰਣ ਦੇ ਮਾਪਦੰਡਾਂ ਨੂੰ ਪੂਰਿਆਂ ਨਹੀਂ ਕਰਦੀ ਹੈ, ਫੇਰ ਵੀ ਰੋਚਕਤਾ ਭਰਪੂਰ ਹੈ ਅਤੇ ਆਮ ਸਿਖਾਂ ਦੇ ਮਨਾਂ ਵਿਚ ਸਹਿਜੇ ਹੀ ਸ਼ਰਧਾ ਅਤੇ ਉਤਸੁਕਤਾ ਜਗਾ ਦਿੰਦੀ ਹੈ ਜੋ ਇਸ ਪੁਸਤਕ ਦੇ ਐਨੀ ਹਰਮਨ ਪਿਆਰੀ ਅਤੇ ਜਿਆਦਾ ਪੜੀ ਜਾਣ ਦਾ ਕਾਰਣ ਅਤੇ ਸਬੂਤ ਹੈ।

ਸੌ ਸਾਖੀ ਨੂੰ ਲੇਖਕ ਨੇ ਜਨਮ ਸਾਖੀਆਂ ਅਨੁਸਾਰ ਲਿਖਣ ਦਾ ਜਤਨ ਕੀਤਾ ਹੈ। ਕਥਾ ਗੁਰੂ ਦਸਮ ਪਾਤਸ਼ਾਹ ਜੀ ਦੇ ਮੁਖਾਰਬਿੰਦ ਤੋਂ ਕਰਵਾਈ ਗਈ ਹੈ ਪਰ ਸਿਰਫ ਏਨੀ ਗੱਲ ਤੋਂ ਇਹ ਪ੍ਰਤੱਖ ਨਹੀਂ ਹੋ ਜਾਂਦਾ ਕਿ ਸਾਖੀਆਂ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਲਿਖਵਾਈਆਂ ਸਨ। ਵੈਸੇ ਵੀ ਹਿੰਦੁਸਤਾਨ ਦੀ ਪਰੰਪਰਾ ਵਿਚ ਸਾਖੀਆਂ ਦੀ ਕਥਾ ਨੂੰ ਪ੍ਰਮਾਣੀਕਤਾ ਦੇਣ ਲਈ ਇਹਨਾਂ ਨੂੰ ਕਿਸੇ ਮਹਾਂਪੁਰਖ ਦੇ ਉਚਾਰਣ ਦਾ, ਲਿਖਵਾਉਣ ਦਾ ਆਧਾਰ ਬਣਾਇਆ ਜਾਂਦਾ ਰਿਹਾ ਹੈ ਜਿਵੇਂ ਵੇਦ ਵਿਆਸ ਜੀ ਆਪਣੇ ਪੁੱਤਰ ਸੁਕਦੇਵ ਨੂੰ ਮਹਾਂਭਾਰਤ ਦੀ ਕਥਾ ਸੁਣਾ ਰਹੇ ਹਨ, ਸੰਜਯ ਗੀਤਾ ਦਾ ਸੰਵਾਦ ਧਰਤਰਾਸ਼ਟ੍ਰ ਨੂੰ ਦਸ ਰਿਹਾ ਹੈ। ਜਨਮ ਸਾਖੀਆਂ ਭਾਈ ਬਾਲੇ ਵਾਲੀ ਦਾ ਲਿਖਵਾਉਣ ਵਾਲਾ ਭਾਈ ਬਾਲਾ ਹੈ। ਏਸੇ ਹੀ ਪੰਰਪਰਾ ਵਿਚ ਸੌ ਸਾਖੀ ਲਿਖਵਾਉਣ ਵਾਲਾ ਭਾਈ ਰਾਮ ਕੁਇਰ ਆਉਂਦਾ ਹੈ। ਸਾਖੀਆਂ ਵਿਚ ਆਏ ਸ਼ਬਦ 'ਰਚਿਆ', ਮੱਥਾ ਟੇਕਿਆ, ਹੋਵੇਗਾ ਅਤੇ ਰਹੋਗੇ ਆਦਿ ਸ਼ਬਦ ਪੁਰਾਤਨ ਨਗੀ ਸਗੋਂ ਉਂਨੀਵੀ ਸਦੀ ਦੇ ਜਾਪਦੇ ਹਨ ਅਤੇ ਏਸੇ ਤਰਾਂ ਫ਼ਾਰਸੀ ਸਰੂਪੀ ਟੱਚ ਵੀ ਦ੍ਰਸ਼ਟੀਗੋਚਰ ਹੁੰਦਾ ਹੈ।ਪਰ ਇਕ ਸ਼ਬਦ ਐਸਾ ਹੈ ਜੋ ਵਿਸ਼ੇਸ਼ ਧਿਆਨ ਖਿਚਦਾ ਹੈ- 'ਬੋਤਲ'। ਸਾਖੀ ਨੰ 72 ਤੇ ਆਇਆ ਹੈ 'ਸਵੇਰ ਹੋਈ ਗੁਰੂ ਅੱਗੇ ਮੱਥਾ ਟੇਕਿਆ ਤਾਂ ਬੋਤਲਾਂ ਦੋ ਮੰਗਵਾਈਆਂ। 'ਬੋਤਲ' ਸ਼ਬਦ ਖਾਲਸਾ ਰਾਜ ਦੇ ਮਧਕਾਲੀਨ ਅਥਵਾ ਅੰਗਰੇਜਾਂ ਦੇ ਪੰਜਾਬ ਵਿਚ ਆਉਣ ਤੋਂ ਬਾਅਦ ਹੀ ਆਇਆ ਹੈ। ਪੰਜਾਬੀ ਪਰੰਪਰਾ ਵਿਚ ਪਹਿਲਾਂ 'ਬੋਤਲ' ਸ਼ਬਦ ਨਹੀਂ ਮਿਲਦਾ। ਇਸ ਤੋਂ ਇਹ ਵੀ ਅਭਾਸ ਹੁੰਦਾ ਹੈ ਕਿ ਕੁਛ ਸਾਖੀਆਂ ਅੰਗਰੇਜਾਂ ਦੇ ਪੰਜਾਬ ਵਿਚ ਆਉਣ ਤੋਂ ਬਾਅਦ 'ਆਖੇਮਕ ਰੂਪ' ਵਿਚ ਇਸ ਪੁਸਤਕ ਵਿਚ ਪਾਇਆਂ ਗਈਆਂ ਸਨ।ਫੇਰ ਵੀ 'ਸੌ ਸਾਖੀ' ਸਿਖ ਜਗਤ ਵਿਚ ਹਰਮਨ ਪਿਆਰੀ, ਸ਼ਰਧਾ ਅਤੇ ਜਗਿਆਸਾ ਪੂਰਨ ਅਤੇ ਰੋਚਕ ਰਹੀ ਹੈ

## ਭਵਿਖ਼ਤ ਵਾਕ ਅਤੇ ਅੰਕ ਗਣਿਤ :

ਸੌ ਸਾਖੀ ਦਾ ਮਹੱਤਵ ਸਿੱਖ ਸਮਾਜ ਵਿਚ ਰੋਜਾਨਾ ਦੇ ਨਿਤਨੇਮ, ਵਿਹਾਰ, ਖਾਣਪਾਣ ਅਤੇ ਸਦਾਚਾਰਕ ਜੀਵਨ ਦੇ ਨਾਲ ਨਾਲ ਕਿਨ੍ਹਾਂ ਕਿਨ੍ਹਾਂ ਤੋਂ ਸਿੱਖਾ ਨੂੰ ਬਚਣਾ ਚਾਹੀਦਾ ਹੈ, ਵਿਚ ਵੀ ਹੈ ਪਰ ਚਰਚਿਤ ਹੋਣ ਵਿਚ ਸਭ ਤੋਂ ਪ੍ਰਮੁਖ ਕਾਰਨ ਇਸ ਪੁਸਤਕ ਵਿਚ ਆਏ 'ਭਵਿਖਤ ਬਚਨ' ਵੀ ਹੈ। ਇਸ ਵਿਚ ਪਿਛਲੀਆਂ ਹੋਈਆ ਘਟਨਾਵਾਂ ਦੇ ਨਾਲ ਨਾਲ ਔਣ ਵਾਲੇ ਸਮੇਂ ਬਾਰੇ ਵੀ ਕਿਹਾ ਗਿਆ ਹੈ, ਜਿਸ ਨੂੰ ਦੂਸਰੇ ਸ਼ਬਦਾ ਵਿਚ ਅਸੀਂ 'ਭਵਿਖ਼ਤ ਵਾਕ' ਅਥਵਾ 'ਭਵਿਖਤ ਬਚਨ' ਕਹਿ ਸਕਦੇ ਹਾਂ।

ਮਨੁੱਖ ਨੂੰ ਸਦਾ ਹੀ ਆਪਣੇ ਭਵਿਖ ਬਾਰੇ ਜਾਨਣ ਦੀ ਜਿਗਿਆਸਾ ਰਹੀ ਹੈ। ਇਹ ਤੱਤ ਹਿੰਦੂ, ਮੁਸਲਮਾਨ, ਯੂਰੋਪੀਅਨਾ ਅਤੇ ਸਿੱਖਾਂ-ਸਭਨਾਂ ਵਿਚ ਪਾਇਆ ਜਾਂਦਾ ਹੈ। ਇਹ ਇਕ ਕੁਦਰਤੀ ਤੱਤ ਹੈ, ਮਨੁੱਖ ਵਿਚ। ਹਿੰਦੂਆਂ ਵਿਚ ਭਵਿਖਤ ਪੁਰਾਣ ਦਾ ਜੋ ਸਥਾਨ ਹੈ, ਸਿੱਖਾਂ ਵਿਚ ਉਸ ਤਰ੍ਹਾ ਸੌ ਸਾਖੀ ਹੈ। ਹੋਰ ਵੀ ਗ੍ਰੰਥਾਂ ਧਾਰਮਿਕ ਪੁਸਤਕਾਂ ਵਿਚ 'ਭਵਿਖਾਂ' ਬਾਰੇ ਵਿਚਾਰ ਦਰਜ ਮਿਲਦੇ ਹਨ। ਇਹਨਾਂ ਵਿਚ ਮਨੁੱਖ ਦੇ ਆਉਣ ਵਾਲੇ ਸਮੇਂ ਬਾਰੇ ਦਸਿਆ ਜਾਂਦਾ ਹੈ। 'ਨੋਸਤ੍ਰਦਮ' ਦੀਆਂ ਭਵਿਖਬਾਣੀਆਂ ਨੂੰ ਸਾਰਾ ਯੂਰੋਪ ਅਤੇ ਸਮੇਂ ਸਮੇਂ ਵਿਦਵਾਨ ਚਰਚਿਤ ਕਰਦੇ ਅਤੇ ਪੜਦੇ ਰਹਿੰਦੇ ਹਨ। (ਚਲਦਾ)

- ਜਸਬੀਰ ਸਿੰਘ ਸਿੱਧੂ (ਪਟਿਆਲਾ)

# ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸ਼ਹੀਦ ਕੂਕੇ

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਸੰਨ 1839 ਵਿਚ ਚੜ੍ਹਾਈ ਕਰਨ ਪਿਛੋਂ ਦਸਾਂ ਸਾਲਾਂ ਵਿਚ ਹੀ ਖਾਲਸਾ ਰਾਜ ਦਾ ਅੰਤ ਹੋ ਗਿਆ। 29 ਮਾਰਚ 1849 ਨੂੰ ਅੰਗਰੇਜ਼ ਸਾਮਰਾਜੀਆਂ ਦਾ ਪੰਜਾਬ ਲਾਹੌਰ ਉਤੇ ਕਬਜਾ ਹੋ ਗਿਆ। ਇਸ ਦਾ ਮੁਖ ਕਾਰਨ ਡੋਗਰੇ ਅਤੇ ਸਿੱਖ ਸਰਦਾਰਾਂ ਦੀ, ਅੰਗਰੇਜਾਂ ਪ੍ਰਤੀ ਚਾਪਲੂਸੀ ਅਤੇ ਵਫ਼ਾਦਾਰੀ ਸੀ। ਇਹਨਾਂ ਗੋਰੇ ਅੰਗਰੇਜਾਂ ਦੀ ਕੁਟਲਨੀਤੀ-ਸ਼ਤਰੰਜੀ ਚਾਲ ਦੇ ਅਸਰ ਹੇਠ ਸਿੱਖ ਸਰਦਾਰ ਅਵਾਮ ਤੋਂ ਫੁੱਟ ਕੇ ਐਸ਼ੋ ਆਰਾਮ ਵਿਚ ਰੁੱਝ ਗਏ। ਇਨਾਂ ਵਿਚ ਆਪਣੇ ਇਸ਼ਟ ਗੁਰੂ ਸਾਹਿਬਾਨ ਦੇ ਉਪਦੇਸ਼ਾਂ, ਅਨਮੋਲ ਨੈਤਿਕ-ਕਦਰਾਂ-ਕੀਮਤਾਂ ਦੀ ਹੀਣਤਾ ਹੋ ਗਈ, ਕਿਉਂਕਿ ਇਨ੍ਹਾਂ ਨੇ ਗੋਰਿਆਂ ਦੇ ਸਭਿਆਚਾਰ ਤੇ ਰਾਜਸੀ ਗੁਲਾਮੀ ਨੂੰ ਅਪਨਾਅ ਲਿਆ ਸੀ। ਇਨ੍ਹਾਂ ਦਾ ਆਤਮ-ਵਿਸ਼ਵਾਸ, ਸਮਾਜਿਕ ਚੇਤਨਾ ਅਤੇ ਧਾਰਮਿਕ-ਨਿਸ਼ਚਾ ਖੰਭ ਲਾ ਕੇ ਉੱਡ ਗਿਆ ਸੀ। ਉਹ ਨਸ਼ੇੜੀ, ਕੁਰਹਿਤੀਏ, ਸਮਾਜਕ ਕੁਰੀਤੀਆਂ ਵਿਚ ਫਸ ਕੇ ਆਚਾਰਹੀਨ ਹੋ ਚੁੱਕੇ ਸਨ ਕਿਉਂਕਿ 'ਸਚਹੁ ਓਰੈ ਸਭੁ ਕੋ ਊਪਰ ਸਚੁ ਆਚਾਰ॥

ਇਸ ਸਮੇਂ ਸਮਾਜ ਨੂੰ ਹਲੂਣਾ ਦੇਣ ਵਾਸਤੇ ਅਤੇ ਆਚਾਰਾਤਮਿਕ ਪੱਧਰ ਉੱਚਾ ਚੁੱਕਣ ਲਈ ਨਾਮਧਾਰੀ ਖਾਲਸਾ ਕੂਕਾ-ਪੰਥ ਦੇ ਸਿਰਮੌਰ ਆਗੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੁਯੋਗ ਅਗਵਾਈ ਦੇਣ ਦੀ ਕ੍ਰਿਪਾਲਤਾ ਕੀਤੀ।

ਪੰਜਾਬ ਦੇ ਸਮਾਜਕ, ਧਾਰਮਿਕ ਅਤੇ ਸਭਿਆਚਾਰਕ ਜੀਵਨ ਵਿਚ ਗਊ ਦੀ ਵਿਸ਼ੇਸ਼ ਮਾਨਤਾ ਰਹੀ ਹੈ ਕਿਉਂਕਿ ਸਨਾਤਨੀ ਪੰਡਤਾਂ ਦਾ ਪੰਜਾਬੀਆਂ ਉਤੇ ਬੜਾ ਪ੍ਰਭਾਵ ਰਿਹਾ ਹੈ ਜੋ ਕਿ ਆਦਿ ਕਾਲ ਤੋਂ ਗਊ ਪੂਜਦੇ ਰਹੇ ਹਨ। ਪੰਜਾਬੀ ਲੋਕਾਂ ਦਾ ਮੁੱਖ ਧੰਦਾ ਕਿਰਸਾਣੀ ਹੋਣ ਕਰਕੇ ਗਊ ਜਾਏ ਬਲਦ ਕੰਮ ਧੰਦੇ ਲਈ ਸਹਾਇਕ ਸਿੱਧ ਹੁੰਦੇ ਹਨ। ਇਸ ਲਈ ਆਰਥਿਕ ਖੁਸ਼ਹਾਲੀ ਲਈ ਵੀ ਗਊ ਦਾ ਵਿਸ਼ੇਸ਼ ਸਤਿਕਾਰ ਤੇ ਯੋਗਦਾਨ ਰਿਹਾ ਹੈ। ਤਾਂ ਹੀ ਤਾਂ ਹਿੰਦੂ ਲੋਕ ਗਊ ਨੂੰ 'ਮਾਤਾ' ਦਾ ਰੁਤਬਾ ਦੇ ਕੇ ਮਾਣ ਮਹਿਸੂਸ ਕਰਦੇ ਹਨ। ਇਸੇ ਕਾਰਣ ਕਰਕੇ ਹੀ ਗਊ ਰੱਖਿਆ ਕਰਨਾ ਪੰਜਾਬੀਆਂ ਦਾ ਪ੍ਰਮੁੱਖ ਫ਼ਰਜ ਰਿਹਾ ਹੈ। ਮਹਾਰਾਜਾ ਰਣਜੀਤ ਸਿਘ ਦੇ ਰਾਜ ਕਾਲ ਤੋਂ ਪਹਿਲਾਂ ਹੀ ਸ੍ਰੀ ਦਸਮੇਸ਼ ਪਿਤਾ ਦੇ ਸਿੰਘ ਸੂਰਮੇ ਪੈਰੋਕਾਰਾਂ ਨੇ ਤੁਰਕਾਂ ਨੂੰ ਪੰਜਾਬ ਵਿਚ ਖਦੇੜਨ ਲਈ ਵਾਹਵਾ ਤੇਗ ਵਾਹੀ ਤੇ ਬਲੀਦਾਨ ਦਿੱਤੇ ਅਤੇ ਪੰਜਾਬ ਵਿਚ ਗਊ ਹੱਤਿਆ ਬੰਦ ਹੋ ਗਈ। ਡਾ. ਫੌਜਾ ਸਿੰਘ ਦੇ ਸ਼ਬਦਾਂ ਵਿਚ ''ਪੰਜਾਬੀ ਮੁਸਲਮਾਨਾਂ ਨੇ ਲੱਗਪਗ ਪੌਣੀ ਸਦੀ ਮਾਸ ਦੀ ਵਰਤੋਂ ਨਹੀਂ ਕੀਤੀ।'' ਤਾਂ ਵੀ ਉਹ ਤੰਦਰੁਸਤ ਰਹੇ। ਸ਼ੇਰੇ ਪੰਜਾਬ ਦੇ ਰਾਜ ਵਿਚ ਗਊ-ਹੱਤਿਆ ਦੀ ਸਖ਼ਤ ਮਨਾਹੀ ਸੀ, ਸਗੋਂ ਗਊ-ਕੁਸ਼ੀ ਲਈ ਸਜ਼ਾਇ-ਮੌਤ ਸੀ। ਬਦ ਕਿਸਮਤੀ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਚੜ੍ਹਾਈ ਕਰਨ ਮਗਰੋਂ ਅੰਗਰੇਜਾਂ ਨੇ ਕੁਟਲਨੀਤੀਕ ਜਾਨਹੈਨਰੀ ਲਾਰਂਸ ਰੈਜ਼ੀਡੈਂਟ ਬਣਾਇਆ। 21 ਅਪ੍ਰੈਲ 1846 ਈ: ਨੂੰ ਤੋਪ ਖਾਨੇ ਦੇ ਮੰਤਰੀ ਨੇ ਗਊਆਂ ਦੇ ਵੱਗ ਉਤੇ ਹਮਲਾ ਕਰਕੇ ਲਹੂ ਲੁਹਾਨ ਕਰ ਦਿੱਤੀਆਂ। ਲੋਕਾਂ ਨੇ ਗੁੱਸੇ ਨਾਲ ਹੜਤਾਲ ਕਰ ਦਿੱਤੀ, ਲਾਰਂਸ ਦੇ ਆਉਣ ਤੇ ਮਕਾਨਾ ਤੇ ਚੜ੍ਹਕੇ ਇਟਾਂ ਰੋੜੇ ਚਲਾਏ। ਉਹ ਸੜ-ਬਲ ਗਿਆ। ਉਸਨੇ ਕੁਝ ਬੰਦੇ ਫੜ ਕੇ ਮੌਤ ਦੀ ਸਜ਼ਾ ਸੁਣਾਈ ਅਤੇ ਜਲਾਵਤਨ ਕੀਤੇ, ਬਾਕੀਆਂ ਨੂੰ ਹੱਥਕੜੀਆਂ ਲਾਕੇ ਮੂੰਹ ਕਾਲਾ ਕਰਕੇ ਸਹਿਰ ਵਿਚ ਘੁੰਮਾ ਕੇ ਮੁੜ ਗਊ ਮਾਸ ਵੇਚਣ ਲਈ ਰਾਹ ਬਣਾ ਲਿਆ।

''ਰੈਜ਼ੀਡੈਂਟ ਦੇ ਨਾਂ ਹੇਠ ਤਾਂਬੇ ਦਾ ਪਤੱਰਾ ਸ੍ਰੀ ਦਰਬਾਰ ਸਾਹਿਬ ਦੀ ਡਿਓਢੀ ਦੇ ਬਾਹਰ ਲਗਵਾ ਦਿੱਤਾ। ਜਿਸ ਉਤੇ ਇਹ ਲਿਖਿਆ ਸੀ ਕਿ ਇਸ ਦੀ ਪਵਿਤੱਰਤਾ ਲਈ ਜੋੜੇ ਨਾ ਪਾਕੇ ਆਇਆ ਜਾਵੇ ਅਤੇ ਇਸ ਸ਼ਹਿਰ ਦੀ ਪਵਿਤੱਰਤਾ ਲਈ ਗਊ ਹੱਤਿਆ ਨਹੀਂ ਕੀਤੀ ਜਾਵੇਗੀ। ਭਾਵ ਇਹ ਕਿ ਬਾਕੀ ਪੰਜਾਬ ਵਿਚ ਗਊ-ਕੁਸ਼ੀ ਕੀਤੀ ਜਾ ਸਕਦੀ ਹੈ।

10 ਮਈ 1849 ਨੂੰ ਗਵਰਨਰ ਜਨਰਲ ਡਲਹੌਜ਼ੀ ਨੇ ਐਲਾਨ ਕੀਤਾ, ''ਜਿਨਾਂ ਰਹੁ ਰੀਤਾਂ ਦਾ ਵੀ ਗੁਆਂਢੀ ਦਾ ਧਰਮ ਇਜ਼ਾਜਤ ਦੇਂਦਾ ਹੈ ਉਹਨਾਂ ਵਿਚ ਕਿਸੇ ਨੂੰ ਦਖ਼ਲ ਦੇਣ ਦੀ ਆਗਿਆ ਨਹੀਂ ਹੋਵੇਗੀ ਭਾਵ ਕਿ ਗਊ ਕੁਸ਼ੀ ਤੇ ਗਊ ਮਾਂਸ ਵੇਚਣ ਦੀ ਖੁੱਲ੍ਹ ਦਾ ਪਰਵਾਨਾ ਸੀ।

ਅੰਗਰੇਜਾਂ ਨੇ ਮੁਸਲਮਾਨਾਂ ਨੂੰ ਮੁੜ ਗਊ-ਕੁਸ਼ੀ ਤੇ ਮਾਸ ਖਾਣ ਲਈ ਪ੍ਰਚਾਰ ਕਰਕੇ ਹਿੰਦੂ ਸਿੱਖਾਂ ਦੇ ਪਵਿੱਤਰ ਸ੍ਰੀ ਦਰਬਾਰ ਸਾਹਿਬ, ਲਾਹੌਰੀ ਦਰਵਾਜ਼ੇ ਦੇ ਬਾਹਰ, ਘੰਟਾ ਘਰ ਵਾਲੀ ਥਾਂ ਸ੍ਰੀ ਹਰਿਮੰਦਰ ਸਾਹਿਬ ਦੀ ਕੰਧ ਦੇ ਨਾਲ ਗਊ-ਹੱਤਿਆ ਲਈ ਬੁੱਚੜ ਖਾਨਾ ਖੋਲ੍ਹ ਦਿੱਤਾ ਗਿਆ। ਜਿਸ ਤੇ ਸਿੱਖਾਂ ਵੱਲੋਂ ਉਸ ਵੇਲੇ ਵੇਖਣ ਤੇ ਦੱਸਿਆ ਜਾਂਦਾ ਹੈ ਕਿ ਬੁੱਚੜਖਾਨੇ ਵਿੱਚੋਂ ਕਾਂ ਤੇ ਇੱਲਾਂ ਮਾਸ ਦੇ ਛਿਥੜੇ ਲੈ ਕੇ ਉੱਡਦੇ ਉਹ ਟੁੱਕੜੇ ਪਵਿੱਤਰ ਸਰੋਵਰ ਤੇ ਪਰਿਕਰਮਾ ਵਿਚ ਡਿੱਗਦੇ। ਇਹ ਵੇਖ ਸੰਗਤ ਦੁਖੀ ਹੁੰਦੀ ਪਰ ਕੋਈ ਵੀ ਕੁਸਕ ਨਹੀਂ ਸੀ ਸਕਦਾ। 3 ਅਪ੍ਰੈਲ 1871 ਨੂੰ ਦੰਗੇ ਹੋਏ। ਬਾਬਾ ਬੀਰ ਸਿੰਘ ਨੌਰੰਗਾਬਾਦੀਏ ਦੇ ਸੇਵਕ ਭਾਈ ਦੇਵਾ ਸਿੰਘ ਨੇ ਦਰਬਾਰ ਸਾਹਿਬ ਦੀ ਪਰਿਕਰਮਾ ਵਿਚੋਂ ਗਊ ਮਾਸ ਤੇ ਹੱਡੀਆਂ ਚੁੱਕ ਕੇ ਦੁਖੀ ਮਨ ਨਾਲ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਕੋਲ ਲਿਜਾ ਕੇ ਰੱਖੀਆਂ ਤੇ ਪੁਜਾਰੀਆਂ ਨੂੰ ਕਹਿਣ ਲੱਗਾ ਤੁਹਾਡੀ ਅਣਖ ਕਿਥੇ ਹੈ? ਪਵਿੱਤਰਤਾ ਤੇ ਮਾਣ-ਮਰਯਾਦਾ ਕਿਥੇ ਹੈ? ਪੁਜਾਰੀਆਂ ਨੇ ਇਹ ਗੱਲ ਅੰਗ੍ਰੇਜ਼ ਹਾਕਮਾਂ ਕੋਲ ਦੱਸੀ ਤਾਂ ਉਲਟਾ ਭਾਈ ਦੇਵਾ ਸਿੰਘ ਨੂੰ 3 ਸਾਲ ਦੀ ਕੈਦ ਦੀ ਸਜ਼ਾ ਹੋ ਗਈ।

ਇਸ ਉਪ੍ਰੰਤ ਸਾਰੇ ਸ਼ਹਿਰ ਵਿਚ ਹੜਤਾਲਾਂ ਜਲਸੇ ਜਲੂਸ ਹੋਣ ਲੱਗੇ, ਪਰ ਅੰਗ੍ਰੇਜ਼ਾਂ ਨੇ ਅੰਦਰ ਖਾਤੇ ਪੁਜਾਰੀਆਂ ਅਤੇ ਮੁਸਲਮਾਨਾਂ ਨਾਲ ਮਿਲ ਕੇ ਹਿੰਦੂ-ਸਿੱਖਾਂ ਦੇ ਖਿਲਾਫ਼ ਨਫ਼ਰਤ ਦੇ ਕੋਝੇ ਬੀਜ-ਬੀਜ ਦੇ ਹੋਰ ਵੀ ਦੰਗੇ ਫ਼ਸਾਦ ਕਰਵਾਏ। ਇਸ ਤਰ੍ਹਾਂ ਪੰਜਾਬ ਵਿਚ ਰੋਸ ਲਹਿਰ ਚੱਲ ਪਈ।

ਉਸ ਸਮੇਂ ਕੇਵਲ ਤਾਂ ਕੇਵਲ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰ ਕੂਕੇ-ਸਿੱਖਾਂ ਵਿਚ ਨਵਾਂ ਨਵਾਂ ਜੋਸ਼ ਸੀ। ਇਨ੍ਹਾਂ ਜੁਝਾਰੂ ਕੂਕਿਆਂ ਨੇ ਪਿੰਡੋ-ਪਿੰਡ ਤੇ ਸ਼ਹਿਰ ਵਿਚ ਅੰਗ੍ਰੇਜ਼ਾਂ ਦੀ ਇਸ ਘਿਨਾਉਣੀ ਕਰਤੂਤ ਦੇ ਖ਼ਿਲਾਫ਼ ਪ੍ਰਚਾਰ-ਅੰਦੋਲਨ ਆਰੰਭ ਕਰਕੇ ਲੋਕਾਂ ਨੂੰ ਲਾਮ ਬੰਦ ਕਰਨ ਲੱਗੇ। ਗੁਰੂ ਕੀ ਨਗਰੀ ਦੇ ਬਾਜ਼ਾਰਾਂ ਵਿਚ ਗਊ ਹੱਤਿਆ ਦੇ ਬੁੱਚੜਖ਼ਾਨੇ ਅਤੇ ਮਾਸ ਵੇਚਣ ਦੀਆਂ ਖਬਰਾਂ ਨੇ ਕੂਕਿਆਂ ਦਾ ਖ਼ੂੰਨ-ਖੌਲਣ ਲਾ ਦਿੱਤਾ। ਇਸਤਰ੍ਹਾਂ ਕੂਕੇ ਮਰ ਮਿਟਣ ਲਈ ਤਿਆਰ ਹੋ ਗਏ। ਬੁਚੜਖ਼ਾਨੇ ਬੰਦ ਕਰਵਾਉਣ ਲਈ ਜੁਝਾਰੂ-ਕੂਕੇ ਆਪਣੀਆਂ ਜਾਨਾਂ ਤਲੀ 'ਤੇ ਰੱਖ, ਮੈਦਾਨ ਵਿਚ ਆਣ ਨਿਤੱਰੇ। ਉਧਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਜੇ ਨਹੀਂ ਸਨ ਚਾਹੁੰਦੇ ਕਿ ਨਾਜ਼ੁਕ ਹਾਲਾਤਾਂ ਵਿਚ ਬੁਚੜਖਾਨਿਆਂ ਵਿਰੁੱਧ ਹਿੰਸਕ ਲਹਿਰ ਧਾਰਨ ਕਰ ਲਏ। ਪ੍ਰੰਤੂ ਜੁਝਾਰੂ ਕੂਕੇ ਸਿੰਘਾਂ ਨੇ ਪੂਰੇ ਜੋਸ਼ੋ-ਖਰੋਸ਼ ਨਾਲ ਪਹਿਲਾਂ ਪਵਿੱਤਰ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਬੁੱਚੜਖ਼ਾਨਾਂ ਬੰਦ ਕਰਵਾਉਣ ਲਈ ਹਥਿਆਰਬੰਦ ਤਰੀਕੇ ਨਾਲ ਕਾਰਵਾਈ ਆਰੰਭ ਕਰ ਦਿੱਤੀ।

ਇਸ ਪਵਿੱਤਰ ਇਰਾਦੇ ਨਾਲ ਕੁਝ ਕੂਕੇ ਇੱਕਠੇ ਹੋ ਕੇ, ਯੋਜਨਾ ਬਣਾ ਕੇ ਜੇਠ ਸੁਦੀ ਦੀ ਪੂਰਨਮਾਸ਼ੀ ਨੂੰ 14-15 ਜੂਨ 1871 ਦੀ ਰਾਤ

ਸਿੰਘਾਂ ਨੇ ਅਰਦਾਸ ਸੋਧ ਕੇ ਕਰੀਬ 10 ਕੂਕਿਆਂ ਨੇ ਬੁੱਚੜਖਾਨੇ ਦੇ ਬੁੱਚੜਾਂ ਤੇ ਧਾਵਾ ਬੋਲ ਦਿੱਤਾ। 4 ਬੁੱਚੜਾਂ ਨੂੰ ਥਾਏ ਸੋਧ ਦਿੱਤਾ ਅਤੇ ਹੋਰ ਚਾਰਾਂ ਨੂੰ ਸਖ਼ਤ ਫੱਟੜ ਕਰ ਦਿੱਤਾ ਅਤੇ 100 ਗਾਵਾਂ ਤੇ ਵੱਛੜਿਆਂ ਦੇ ਰੱਸੇ ਵੱਢ ਕੇ ਬੁੱਚੜਖ਼ਾਨੇ ਵਿੱਚੋਂ ਬਾਹਰ ਕੱਢ ਕੇ, ਰਾਤ ਦੇ ਹਨੇਰੇ ਵਿਚ ਕੂਕੇ ਸਿੰਘ ਅਲੋਪ ਹੋ ਗਏ। ਅਗਲੇ ਦਿਨ ਤੱਕ ਵੀ ਕਿਸੇ ਨੂੰ ਕੋਈ ਖਬਰ ਨਹੀਂ ਸੀ। ਭੈਭੀਤ ਹੋ ਹੋਰ ਬੁਚੜਾਂ ਨੇ ਇਹ ਕੰਮ ਛੱਡ ਦਿੱਤਾ।

ਹੌਲੀ ਹੌਲੀ ਜਦ ਅੰਗਰੇਜ਼ ਮਲੇਛ ਹਾਕਮਾਂ ਨੂੰ ਇਸ ਹਮਲੇ ਦਾ ਪਤਾ ਲੱਗਾ ਤਾਂ ਉਹ ਬੜੇ ਹੀ ਹੈਰਾਨ ਪਰੇਸ਼ਾਨ ਹੋਏ। ਅਸਲ ਵਿਚ ਇਹ ਹਮਲਾ ਮੁਸਲਮਾਨ ਬੁੱਚੜਾਂ ਨੂੰ ਮਾਰਨ ਲਈ ਨਹੀਂ ਸੀ ਸਗੋਂ ਗੋਰੇ ਮਲੇਛ-ਹਾਕਮਾਂ ਨੂੰ ਵੰਗਾਰ ਸੀ। ਪੁਲਿਸ ਨੇ ਕਈ ਥਾਂਈ ਪੁਛ-ਪੜਤਾਲ, ਛਾਪੇ ਮਾਰੇ, ਪਰੰਤੂ ਕੁਝ ਥਹੁ-ਪਤਾ ਨਾ ਲੱਗਾ।

ਅਖ਼ੀਰ ਜੀ-ਹਜ਼ੂਰੀਏ ਲੋਕਾਂ ਦੀ ਮਦਦ ਨਾਲ ਚਸਮਦੀਦ ਝੂਠੇ ਗਵਾਹਾਂ ਅਨੁਸਾਰ 12 ਵਿਅਕਤੀ ਕਾਤਲ ਸਿੱਧ ਹੋਏ, ਜਿਨ੍ਹਾਂ ਵਿਚ ਨਿਹੰਗ ਸਿੰਘ ਵੀ ਸ਼ਾਮਲ ਸਨ। ਇਹਨਾ ਨਿਰਦੋਸ਼ ਲੋਕਾਂ ਦੇ ਘਰੀਂ ਸੱਥਰ ਵਿਛ ਗਏ। ਇਹਨਾਂ ਨੂੰ ਜ਼ਬਰੀ ਹਿਰਾਸਤ ਵਿਚ ਲੈ ਅਣਮਨੁੱਖੀ ਤਸੀਹੇ ਦੇ ਦੇ ਕੇ ਜ਼ਬਰੀ ਜੁਰਮ ਇਕਬਾਲ ਕਰਵਾ ਕੇ ਫਾਂਸੀ ਦੇ ਹੁਕਮ ਸੁਣਾ ਦਿੱਤੇ। ਜਿਵੇਂ ਅੱਜ ਵੀ ਅਜਿਹਾ ਕੁਝ ਵਾਪਰਦਾ ਹੈ। ਇਸਤੋਂ ਬਾਅਦ ਜੁਲਾਈ ਦੇ ਮਹੀਨੇ 1871 ਨੂੰ ਰਾਇ ਕੋਟ ਵਿਖੇ ਸ੍ਰੀ ਦਸਮੇਸ਼ ਪਾਤਸ਼ਾਹ ਜੀ ਦੇ ਗੁਰਦੁਆਰੇ ਲਾਗੇ ਖੋਲ੍ਹੇ ਬੁੱਚੜਖ਼ਾਨੇ ਤੇ ਵੀ ਸਿੰਘਾਂ ਦੁਆਰਾ ਕਾਂਡ ਕਰ ਦਿੱਤਾ ਗਿਆ।

ਜਦੋਂ ਅੰਮ੍ਰਿਤਸਰ ਦੇ ਬੁੱਚੜਾਂ ਤੇ ਹੱਲਾ ਬੋਲਣ ਵਾਲੇ ਸਿੰਘਾਂ ਨੇ ਸ੍ਰੀ ਭੈਣੀ ਸਾਹਿਬ ਵਿਖ ਪੁੱਜ ਕੇ ਸ੍ਰੀ ਸਤਿਗੁਰੂ ਜੀ ਦੇ ਦਰਬਾਰ ਮੱਥਾ ਟੇਕਿਆ। ਹਮਲਾਵਰਾਂ ਕੂਕੇ ਸਿੰਘਾਂ ਵਿਚੋਂ ਬਾਬਾ ਲਹਿਣਾ ਸਿੰਘ ਅਤੇ ਬਾਬਾ ਬੀਹਲਾ ਸਿੰਘ ਜੀ ਅਰਜ਼ ਕਰਕੇ ਦੱਸਿਆ ਕਿ ਉਨ੍ਹਾਂ ਨੂੰ ਮਜਬੂਰਨ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਵਿੱਤਰਤਾ ਦੀ ਰਾਖੀ ਲਈ, ਅੱਕ ਚੱਬਣਾ ਪਿਆ ਹੈ, ਕਿਰਪਾ ਕਰੋ, ਸਾਨੂੰ ਬਖ਼ਸ਼ ਲੌ, ਇਹ ਭਾਣਾ ਵਰਤ ਗਿਆ ਹੈ, ਸਾਰਾ ਬਿਰਤਾਂਤ ਆਖ ਸੁਣਾਇਆ। ਸਤਿਗੁਰੂ ਜੀ ਨੇ ਸੁਣ ਕੇ ਕਿਹਾ, ਭਾਈ ਸਿੰਘੋ! ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਵਿੱਤਰਤਾ ਕਾਇਮ ਰੱਖਣ ਲਈ ਕਾਰਜ ਚੰਗਾ ਹੈ, ਪਰੰਤੂ ਜਿਹੜੇ ਨਿਰਦੋਸ਼ ਤੁਹਾਡੀ ਥਾਂ ਤੇ ਤਸੀਹੇ ਝੱਲ ਰਹੇ ਹਨ, ਉਨ੍ਹਾਂ ਦਾ ਹਰਜਾਨਾ ਕੌਣ ਭਰੂ? ਬੀਜੋ ਤੁਸੀ ਤੇ ਵੱਢੇ ਕੋਈ ਹੋਰ ਇਹ ਠੀਕ ਨਹੀਂ। ਸੰਤ ਸੰਤੋਖ ਸਿੰਘ ਬਾਹੋਵਾਲ ਨੇ ਸਤਿਗੁਰੂ ਬਿਲਾਸ ਵਿਚ ਲਿਖਿਆ ਹੈ:

''ਜੇਹੜੇ ਭਾਣੇ ਵਾਲੇ ਆਏ ਹੋ, ਸੋ ਰਾਮਦਾਸਪੁਰੇ ਤਿਨ੍ਹਾਂ ਨੂੰ ਬਚਨ ਕੀਤਾ ਸਤਿਗੁਰੂ ਜੀ, ਜਾਵੋ... ਸੀਸ ਦਿਓ...। ਖ੍ਰੁੱਲ੍ਹੇ ਦਰਵਾਜ਼ੀਂ ਗੁਰੂ ਕੀ ਪੁਰੀ ਨੂੰ ਜਾਓਗੇ...।''

ਇਹ ਹੁਕਮ ਸੁਣ ਕੇ ਸਤਿਬਚਨ ਕਹਿ ਕੇ ਸਾਰੇ ਹਮਲਾਵਰ ਸਿੰਘ ਇਕੱਠੇ ਹੋ ਕੇ ਅੰਮ੍ਰਿਤਸਰ ਵਿਖੇ ਦੁਪਹਿਰ ਵੇਲੇ ਸੇਸ਼ਨ ਜੱਜ ਡਬਲਿਊ ਜੀ.ਡੇਵਿਸ ਦੀ ਕਚਹਿਰੀ ਪੁੱਜੇ ਤੇ ਗੱਜ ਕੇ ਫ਼ਤਹਿ ਬੁਲਾਈ। ਆਤਮ ਸਮਰਪਣ ਕਰਕੇ ਕਿਹਾ ਕਿ, ਅਸੀਂ ਕੂਕੇ ਸਿੱਖ, ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਹਾਂ, ਅਸੀਂ ਝੂਠ ਨਹੀਂ ਬੋਲਦੇ, ਤੁਹਾਡੀ ਮਲੇਛ-ਅੰਗਰੇਜ਼ੀ ਹਕੂਮਤ ਦੇ ਵਫ਼ਾਦਾਰ ਨਹੀਂ। ਅਸੀਂ ਗਊ-ਗਰੀਬ, ਧਰਮ ਦੀ, ਗੁਰੂ ਧਾਮ ਦੀ ਮਾਣ ਮਰਯਾਦਾ ਅਤੇ ਪਵਿੱਤਰਤਾ ਦੇ ਰਾਖੇ ਹਾਂ। ਤੁਹਾਡਾ ਕਾਨੂੰਨ-ਨਿਆਂ ਝੂਠਾ ਹੈ, ਗੁਰੂ ਨਗਰੀ ਵਿਚ ਬੁਚੜਖ਼ਾਨੇ ਬੰਦ ਕਰਵਾਉਣ ਲਈ ਅਸੀਂ ਬੁੱਚੜਾਂ ਨੂੰ ਵੱਢਿਆ ਹੈ, ਬੁੱਚੜਖ਼ਾਨੇ ਬੰਦ ਕਰੋ। ਨਿਰਦੋਸ਼ ਫੜੇ ਹੋਏ ਬੰਦੇ ਛੱਡ ਦਿਓ, ਉਨ੍ਹਾਂ ਨੂੰ ਫਾਂਸੀ ਨਾ ਦਿਓ, ਜੋ ਕਰਨਾ ਹੈ ਸਾਡੇ ਨਾਲ ਕਰੋ।'' ਇਹਨਾਂ ਸਿੰਘਾਂ ਨੇ ਆਪਣੇ ਲਹੂ ਲਿਬੜੇ ਹਥਿਆਰ ਆਦਿ ਸਬੂਤ ਵਜੋਂ ਪੇਸ਼ ਕੀਤੇ। ਇਸਤਰ੍ਹਾਂ ਜੁਰਮ ਕਬੂਲ ਕਰਕੇ ਅੰਗਰੇਜ਼ਾਂ ਦੀ ਝੂਠੀ ਨਿਆਂ ਪ੍ਰਣਾਲੀ ਦਾ ਝੂਠਾ ਪਰਦਾ ਬੇ-ਨਕਾਬ ਕਰ ਦਿੱਤਾ ਜਿਹੜੇ ਨਿਰਦੋਸ਼ਾਂ ਨੂੰ ਜ਼ਬਰੀ ਦੋਸ਼ੀ ਬਣਾ ਕੇ ਫਾਂਸੀ ਤੇ ਚੜ੍ਹਾਉਣ ਲੱਗੇ ਸਨ।

ਇਹ ਸਾਰਾ ਹਾਲ ਸੁਣ ਕੇ 7 ਅਗਸਤ 1871 ਨੂੰ ਕੇਸ ਮੁੜ ਤਿਆਰ ਕੀਤਾ। 31 ਅਗਸਤ 1871 ਨੂੰ ਸਜ਼ਾ ਦੇ ਹੁਕਮ ਸੁਣਾਏ ਅਤੇ 9 ਸਤੰਬਰ ਨੂੰ ਚੀਫ਼ ਕੋਰਟ ਪੰਜਾਬ ਨੇ ਇਨ੍ਹਾਂ ਕੂਕੇ ਸਿੰਘਾਂ ਨੂੰ ਕਸੂਰਵਾਰ ਮੰਨ ਕੇ ਸਜ਼ਾ ਬਹਾਲ ਰੱਖੀ ਅਤੇ 11 ਸਤੰਬਰ 1871 ਨੂੰ ਜੱਜ ਸੀ.ਆਰ. ਲਿੰਡਸੇ ਨੇ ਸਜ਼ਾ ਪੱਕੀ ਕਰ ਕੇ ਆਵਾਮ ਵਿਚ ਦਹਿਸ਼ਤ ਫੈਲਾਉਣ ਲਈ ਸਰ੍ਹੇ ਬਾਜ਼ਾਰ ਦਿਨ ਦੀਵੀਂ ਅਜਨਾਲਾ ਮਜੀਠਾ ਰੋਡ ਰਾਮ ਬਾਗ ਕੋਲ ਇਕ ਬੋਹੜ ਨਾਲ ਫਾਂਸੀ ਦਾ ਹੁਕਮ ਸੁਣਾਇਆ। ਅੰਤਿਮ ਇੱਛਾ ਮੁਤਾਬਿਕ 4 ਕੂਕੇ ਸਿੰਘ, ਸਰਬ ਸ੍ਰੀ ਮਾਨ ਭਾਈ ਲਹਿਣਾ ਸਿੰਘ ਜੀ ਪੰਨਵ, ਭਾਈ ਫਤਹਿ ਸਿੰਘ ਜੀ ਭਾਟੜਾ-ਦੁਕਾਨਦਾਰ ਅੰਮ੍ਰਿਤਸਰ, ਭਾਈ ਬੀਹਲਾ ਸਿੰਘ ਜੀ ਨਾਰਲੀ ਅਤੇ ਭਾਈ ਹਾਕਮ ਸਿੰਘ ਜੀ ਪਟਵਾਰੀ ਆਦਿ ਸੂਰਮੇ ਸ੍ਰੀ ਦਰਬਾਰ ਸਾਹਿਬ ਦੇ ਪਵਿੱਤਰ ਸਰੋਵਰ ਵਿਚੋਂ ਇਸ਼ਨਾਨ ਕਰਕੇ, ਛੈਣੇ-ਢੋਲਕ ਮੰਗਵਾਅ ਕੇ ਸ਼ਬਦ ਗਾਇਣ ਕਰਦੇ ਹੋਏ:

''ਤੇਰੀ ਸਰਣਿ ਮੇਰੇ ਦੀਨ ਦਇਆਲਾ॥
ਸੁਖ ਸਾਗਰ ਮੇਰੇ ਗੁਰ ਗੋਪਾਲਾ...॥''

15 ਸਤੰਬਰ 1871 ਨੂੰ 'ਰਾਮ-ਬਾਗ ਬੋਹੜ ਹੇਠਾਂ ਪੁੱਜੇ ਅਤੇ ਰੇਸ਼ਮ ਦੀਆਂ ਰੱਸੀਆਂ ਵਾਰੋਵਾਰੀ ਬਿਨਾਂ ਮੂੰਹ ਢੱਕੇ ਮੌਤ ਨੂੰ ਮਜ਼ਾਕ ਕਰਦੇ ਹੋਏ, 'ਜੋ ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ ਦੇ ਜੈਕਾਰੇ ਗੁੰਜਾਉਂਦੇ ਹੋਏ, ਆਪਣੇ ਰਹਿਬਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਤੇ ਫੁੱਲ ਚੜ੍ਹਾਉਂਦੇ ਹੋਏ, ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਦੀ ਰਾਖੀ ਕਰਦੇ ਹੋਏ, ਹੱਕ ਸੱਚ ਤੇ ਨਿਆਂ ਲਈ, ਆਪਾ ਕੁਰਬਾਨ ਕਰਨ ਲਈ, ਫਾਂਸੀਆਂ ਤੇ ਝੂਟ ਕੇ ਸ਼ਹੀਦੀ ਜਾਮ ਪੀ ਕੇ ਸਦਾ ਲਈ ਅਮਰ ਹੋ ਗਏ। ਪੰਜਵੇਂ ਕੂਕੇ ਸਿੰਘ, ਭਾਈ ਝੰਡਾ ਸਿੰਘ ਠੱਟਾ ਨੂੰ 11 ਅਗਸਤ 1873 ਨੂੰ ਫੜ੍ਹ ਕੇ ਅਗਲੇ ਦਿਨ 12 ਅਗਸਤ 1873 ਨੂੰ ਫਾਂਸੀ ਤੇ ਲਟਕਾ ਕੇ ਸ਼ਹੀਦ ਕਰ ਦਿਤਾ ਗਿਆ। ਕੂਕੇ ਸਿਪਾਹੀ ਲਾਲ ਸਿੰਘ ਜੀ ਅਤੇ ਭਾਈ ਲਹਿਣਾ ਸਿੰਘ ਜੀ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ। ਭਾਈ ਮਿਹਰ ਸਿੰਘ ਲੋਪੋਕੇ ਭਾਈ ਝੰਡਾ ਸਿੰਘ ਠੱਟਾ ਤੇ ਭਾਈ ਲਛਮਣ ਸਿੰਘ ਚਾਹਲ ਹੋਰਾਂ ਨੂੰ ਭਗੌੜੇ ਕਰਾਰ ਦਿੱਤਾ। ਇਸਤਰ੍ਹਾਂ ਇਨ੍ਹਾਂ ਦੇ ਹੋਰ ਸਾਥੀ ਖਾੜਕੂ ਸ੍ਰ. ਭਗਵਾਨ ਸਿੰਘ 'ਅੜਬੰਗੀ' ਮਰਾਣਾ ਅਤੇ ਭਾਈ ਲਹਿਣਾ ਸਿੰਘ ਲੋਪੋਕੀ ਆਦਿ ਸ੍ਰੀ ਭੈਣੀ ਸਾਹਿਬ ਹੀ ਚੱਲੇ ਗਏ, ਉਥੇ ਮਲੇਛਾਂ ਨਾਲ ਜੂਝਦੇ ਰਹੇ ਅੰਤ 1912 ਈ. ਨੂੰ ਇਹ ਸਿੰਘ ਚੜ੍ਹਾਈ ਕਰ ਗਏ।

ਇਸਤਰ੍ਹਾਂ ਗੁਰੂ ਦੀ ਪਵਿੱਤਰ ਨਗਰੀ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਜੁਝਾਰੂ ਸੂਰਮੇ ਕੂਕੇ ਸਿੰਘਾਂ ਨੇ, ਬੁੱਚੜਖ਼ਾਨੇ ਬੰਦ ਕਰਵਾਕੇ ਆਪਣੇ ਸੀਸਾਂ ਦੇ ਬਲੀਦਾਨ ਦੇ ਕੇ ਗੁਰੂ ਚਰਨਾਂ ਵਿਚ ਸ਼ਹੀਦੀ ਦਾ ਇਕ ਹੋਰ ਸੁਨਹਿਰੀ ਪੰਨਾ ਉਕਰ ਦਿੱਤਾ। ਇਸ ਭਾਵਨਾ ਪ੍ਰਤੀ ਉਸ ਸਮੇਂ ਦੇ ਸਮਕਾਲੀ ਨਾਮਧਾਰੀ ਕਵੀ ਬਾਬਾ ਚੰਦਾ ਸਿੰਘ ਜੀ ਦੇ ਆਪਣੀ ਰਚਨਾ 'ਬਾਰਹ ਮਾਹ' ਵਿਚ ਬਹੁਤ ਖ਼ੂਬ ਬਿਆਨ ਕੀਤਾ ਹੈ :

ਇਹ ਮਲੇਛ੍ਹ ਨੰਦਨੋ ਆਏ,
ਇਹਨਾਂ ਬੁੱਚੜ ਖ਼ਾਨੇ ਲਾਏ,
ਸਿੰਘੋ ਸੀਸ ਦੇਵਣੇ ਆਏ..
ਨਾਇ ਕਰਤਾਰ ਦੇ...।''

ਐਸੇ ਜੁਝਾਰੇ ਸੂਰਮੇ ਸਿਘਾਂ ਨੂੰ ਸ਼ਹੀਦੀ ਦਿਹਾੜੇ ਤੇ ਪ੍ਰਣਾਮ ਕਰਦੇ ਹੋਏ ਆਓ! ਰਲ ਕੇ ਉਨ੍ਹਾਂ ਦੇ ਜੀਵਨ ਤੋਂ ਜੀਊਣ ਦੀ ਜਾਚ ਸਿੱਖੀਏ ਤਾਂ ਹੀ ਇਨ੍ਹਾਂ ਬਹਾਦਰਾਂ ਦੇ ਸ਼ਹੀਦੀ-ਦਿਹਾੜੇ ਮਨਾਉਣੇ ਸਾਰਥਿਕ ਹੋਣਗੇ।

ਆਮੀਨ!

# ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਮਿਠੀਆਂ ਯਾਦਾਂ

ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਤੇ ਉਸਤਾਦ ਸੰਤ ਨਥਾ ਸਿੰਘ ਜੀ ਜੋ ਪਿੰਡ ਮੋਜੂ ਖੇੜਾ ਪਾਕਸਤਾਨ ਤੋਂ ਆਕੇ ਰਹਿੰਦੇ ਸਨ। ਇਹਨਾਂ ਦੋਵਾਂ ਦਾ ਆਪਸ ਵਿਚ ਪਿਆਰ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਨਥਾ ਸਿੰਘ ਨੂੰ ਕਿਹਾ ਕਿ ਤੁਹਾਡਾ ਵਡੇ ਕਾਕੇ ਨਾਲ ਬਹੁਤ ਪਿਆਰ ਹੈ ਤੂੰ ਉਸ ਪਾਸੋਂ ਪੁਛ ਤੈਨੂੰ ਕੀ ਦੇਵੀਏ, ਫਿਰ ਨਰਾਜ ਹੋਵੇਗਾ ਕਿ ਸਿੱਖਾਂ ਸਾਧਾਂ ਨੂੰ ਸਭ ਕੁਝ ਵੰਡੀ ਜਾਂਦੇ ਹਨ ਮੈਨੂੰ ਪੁਛਿਆ ਹੀ ਨਹੀਂ। ਸੰਤਾਂ ਬੇਅੰਤ ਜੀ (ਵਡਾ ਕਾਕਾ ਜੀ) ਨੂੰ ਕਿਹਾ ਕਿ ਸਤਿਗੁਰੂ ਜੀ ਨੇ ਮੈਨੂੰ ਇਹ ਹੁਕਮ ਕੀਤਾ ਹੈ। ਤੁਹਾਡੀ ਕੀ ਰਜਾ ਹੈ ਮੈਂ ਉਹੀ ਅਰਜ ਕਰ ਦਿਦਾਂ ਹਾਂ ਤਾਂ ਬੇਅੰਤ ਜੀ ਨੇ ਆਪਣੇ ਕਛੈਰੇ ਨੂੰ ਹਥ ਲਾਕੇ ਇਸ਼ਾਰਾ ਕੀਤਾ ਬਸ ਇਸਦੀ ਲੋੜ ਹੈ ਭਾਵ ਸਿਖੀ ਹੀ ਚਾਹੀਦੀ ਹੈ। ਸਤਿਗੁਰਾਂ ਕਿਹਾ ਮੈਨੂੰ ਉਸ ਪਾਸੋਂ ਇਹੀ ਆਸ ਸੀ। ਸਾਧ ਸੰਗਤ ਜੀ ਤੁਸੀਂ ਅਸੀਂ ਸਾਰਿਆਂ ਤੇ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਪਰਉਪਕਾਰ ਇਕ ਨਾਮਧਾਰੀ ਸੰਗਤ ਤੇ ਹੀ ਨਹੀਂ ਸਾਰੀ ਦੁਨੀਆ ਤੇ ਜੋ ਵੀ ਦੁਖੀ ਲੋੜ ਵੰਦ ਦੇਖਿਆ ਹੈ ਬਾਬੇ ਨਾਨਕ ਵਾਗੋਂ ਤੇਰਾ ਤੇਰਾ ਹੀ ਛੱਟਾ ਦੇਦੇ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਸੋਹਿਣਿਆ ਦਾ ਸੋਹਣਾ ਨਾ ਕੋਈ ਇਹੋ ਜਿਹਾ ਹੋਇਆ ਤੇ ਨਾ ਹੀ ਹੋਣਾ। ਇਕ ਦਿਨ ਗੋਲ ਮੰਦਰ ਵਿੱਚ ਜੋ ਪ੍ਰੋਗਰਾਮ ਚਲ ਰਿਹਾ ਸੀ ਸਚੇ ਪਾਤਸ਼ਾਹ ਜੀ ਤੇ ਬਾਕੀ ਵਾਲੀ ਸਾਧ ਸੰਗਤ ਬਾਹਰ ਆਕੇ ਕੁਝ ਇਤਿਹਾਸਕ ਬਚਨ ਪੁਰਾਣੇ ਸਾਧਾਂ ਦੇ ਜਾਂ ਹੋਰ ਵੀ ਬਹੁਤ ਕੁਝ ਬਿਲਕੁਲ ਨਵੀਂ ਤੋਂ ਨਵੀਂ ਜਾਣਕਾਰੀ ਹੋ ਰਹੀ ਸੀ। ਮੈਂ ਸਾਰਿਆਂ ਤੋਂ ਪਿਛੇ ਆਪਣੇ ਆਪ ਸਭ ਤੋਂ ਚੋਰੀ ਜੇਬ ਵਿਚੋਂ ਡਾਇਰੀ ਤੇ ਪੇਨ ਕਢਕੇ ਖਾਸ ਚੀਜਾਂ ਨੋਟ ਕਰੀ ਜਾ ਰਿਹਾ ਸੀ। ਸਤਿਗੁਰੂ ਜੀ ਦਾ ਜਦੋਂ ਮੇਰੇ ਵਲ ਧਿਆਨ ਪਿਆ ਤਾਂ ਪੰਡਤ ਗੋਪਾਲ ਸਿੰਘ ਜੀ ਨੂੰ ਹੁਕਮ ਕੀਤਾ ਉਹ ਵੇਖੋ ਮੁੰਡੇ ਨੂੰ ਕਿਨਾਂ ਸ਼ੌਕ ਹੈ ਖਾਸ ਚੀਜਾਂ ਲਿਖ ਰਿਹਾ ਹੈ ਤਾਕਿ ਭੁਲ ਨਾ ਜਾਣ। ਇਹ ਜੋ ਚੀਜ ਵੀ ਆਪ ਜੀ ਪਾਸੋਂ ਪੁਛੇ ਇਸ ਨੂੰ ਬੜੇ ਪਿਆਰ ਨਾਲ ਦਸੀਂ ਜਾਣਾ ਸਮਝੋ ਇਹ ਅਜ ਤੋਂ ਆਪ ਜੀ ਦਾ ਸ਼ਗਿਰਦ ਹੀ ਹੈ। ਜਿਨਾਂ ਚਿਰ ਪੰਡਤ ਜੀ ਜੀਉਦੇ ਰਹੇ ਮੇਰੇ ਤੇ ਕ੍ਰਿਪਾ ਕਰਦੇ ਹੀ ਰਹੇ ਤੇ ਮੈਂ ਵੀ ਉਹਨਾਂ ਨੂੰ ਆਪਣਾ ਵਿਦਿਆ ਗੁਰੂ ਹੀ ਜਾਣਕੇ ਜੋ ਸੇਵਾ ਹੋ ਸਕੀ ਕਰਦਾ ਰਿਹਾ ਹਾਂ। ਇਕ ਦਿਨ ਬਚਨ ਬਲਾਸ ਕਰਦਿਆਂ ਬਹੁਤ ਵਿਰਾਗੀ ਹੋ ਗਏ। ਮੈਂ ਪੁਛਿਆ ਪੰਡਤ ਜੀ ਕੀ ਗਲ ਹੈ ਆਪ ਜੀ ਪਹਿਲੇ ਤੇ ਇਤਨੇ ਵਿਰਾਗੀ ਮੇਰੇ ਸਾਮਣੇ ਨਹੀਂ ਕਦੇ ਹੋਏ। ਕਹਿਣ ਲਗੇ ਵਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਆ ਗਈ ,ਜੇਹੜੇ ਮੇਰੀ ਨਸ ਨਸ ਵਿਚ ਵਸੇ ਹੋਏ ਹਨ। ਮੈਂ ਕਿਹਾ ਜੀ ਉਹਨਾਂ ਨੂੰ ਤਾਂ ਦੇਹ ਦਾ ਉਹਲਾ ਕੀਤਿਆਂ ਬਹੁਤ ਦੇਰ ਹੋ ਗਈ ਹੈ ਤੁਸੀਂ ਕਿਹਿੰਦੇ ਹੋ ਕਿ ਮੇਰੀ ਨਸ ਨਸ ਵਿਚ ਸਮਾਏ ਹੋਏ ਹਨ ।ਕਹਿੰਦੇ, ਹੁਣ ਤੂੰ ਮਨਣਾ ਨਹੀਂ ਜਦੋਂ ਤੇਰੇ ਸਿਰ ਤੇ ਪਏਗੀ ਕੋਈ ਭਾਣਾ ਵਰਤੇਗਾ ਤਾਂ ਤੈਨੂੰ ਪਤਾ ਲਗੇਗਾ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਦਾ ਉਹਲਾ ਕੀਤਾ ਜੇਹੜੇ ਮੇਰੀ ਨਸ ਨਸ ਵਿਚ ਸਮਾਏ ਹਨ। ਤਾਂ ਚੰਗੀ ਤਰ੍ਹਾਂ ਪਤਾ ਲਗਾ ਹੈ ਜਦੋਂ ਵੀ ਉਹਨਾਂ ਦੀ ਯਾਦ ਆਉਂਦੀ ਹੈ ਤਾਂ ਦਿਮਾਗ ਕੰਮ ਕਰਨਾ ਬੰਦ ਕਰ ਦੇਂਦਾ ਹੈ, ਰਾਤਾਂ ਦੀ ਨੀਂਦ ਹਰਾਮ ਹੋ ਜਾਂਦੀ ਹੈ, ਖਾਣ ਪੀਣ ਵਾਲੀ ਕਿਸੇ ਚੀਜ ਨੂੰ ਦਿਲ ਨਹੀਂ ਕਰਦਾ ਹੈ। ਜਿਨਾਂ ਚਿਰ ਵੀ ਪੰਡਤ ਜੀ ਦੀ ਸੰਗਤ ਰਹੀ ਹੈ ਉਹਨਾਂ ਇਹੀ ਪੱਕੀ ਕਰਨੀ ਕਿਤੇ ਥਿੜਕ ਨਾ ਜਾਵੀਂ। ਇਹ ਘਰ ਛੱਡਣ ਵਾਲਾ ਨਹੀਂ ਹੈ। ਜਦੋਂ ਪੰਡਤ ਜੀ ਨੇ ਚੜਾਈ ਕੀਤੀ ਤਾਂ ਉਦੋਂ ਮੈਂ ਭੈਣੀ ਸਾਹਿਬ ਵਿਚ ਸੀ। ਇਕ ਮਹੀਨੇ ਤੋਂ ਬਾਦ ਜਦੋਂ ਜਪ ਪ੍ਰਯੋਗ ਦਾ ਭੋਗ ਪੈ ਗਿਆ, ਸਾਧ ਸੰਗਤ ਆਪੋ ਆਪਣੇ ਘਰਾਂ ਪਿੰਡਾ ਸਹਿਰਾਂ ਨੂੰ ਜਾਣ ਵਾਸਤੇ ਤਿਆਰ ਹੋ ਰਹੀ ਸੀ, ਮੈਂ ਸਤਿਗੁਰਾਂ ਦੇ ਚਰਨਾਂ ਵਿਚ ਅਰਜ ਕੀਤੀ ਜੀ ਮੈਨੂੰ ਵੀ ਖੁਸ਼ੀਆਂ ਬਖਸ਼ੋ, ਮੈਂ ਵੀ ਆਪਣੇ ਘਰ ਜਾਵਾਂ ਤਾਂ ਹੁਕਮ ਹੋਇਆ ਅਸੀਂ ਇਕ ਰਾਤ ਇੱਥੇ ਭੈਣੀ ਸਾਹਿਬ ਵਿਚ ਰਹਿਣਾ ਹੈ ਅਸੀਂ ਕਲ ਸਵੇਰੇ ਆਪਣੇ ਦੌਰੇ ਤੇ ਚਲੇ ਜਾਣਾ ਹੈ ਤੇ ਤੂੰ ਵੀ ਆਪਣੇ ਸਹਿਰ ਚਲੇ ਜਾਵੀਂ। ਸਤ ਬਚਨ ਜੀ ਜਿਵੇਂ ਆਪ ਜੀ ਦੀ ਰਜਾ ਹੈ ਉਸ ਤਰ੍ਹਾਂ ਹੀ ਠੀਕ ਹੈ। ਅਗਲੇ ਸਵੇਰੇ ਮੈਂ ਆਸਾ ਦੀ ਵਾਰ ਵਿਚ ਹੀ ਅਰਜ ਕੀਤੀ ਜੀ ਹੁਣ ਖੁਸ਼ੀਆਂ ਬਖਸ਼ੋ। ਆਪਣੇ ਨਾਲ ਲਾਕੇ ਪਿਆਰ ਨਾਲ ਕਿਹਾ "ਚੰਗਾ ਫਿਰ ਤੈਨੂੰ ਬਹੁਤ ਬਹੁਤ ਖੁਸ਼ੀਆਂ।" ਮੈਂ ਫਿਰ ਦਿਲੀ ਸ਼ਹਿਰ ਆਪਣੇ ਘਰ ਰਾਜੀ ਖੁਸ਼ੀ ਆ ਗਿਆ। ਸਤਿਗੁਰਾਂ ਦੀ ਕ੍ਰਿਪਾ ਨਾਲ ਕਾਰੋਬਾਰ ਵਿਚ ਦਿਨੋ ਦਿਨ ਵਾਧਾ ਪੈਣਾ ਸ਼ੁਰੂ ਹੋ ਗਿਆ। "ਲਖ ਖੁਸ਼ੀਆਂ ਪਾਤਸਾਹੀਆਂ ਜੇ ਸਤਿਗੁਰ ਨਦਰ ਕਰੇ॥" ਉਥੇ ਫਿਰ ਕਿਸ ਗਲ ਦਾ ਘਾਟਾ ਰਹਿੰਦਾ ਹੈ। 1959 ਈ. ਤੋਂ ਲੈਕੇ 1969 ਈ. ਤਕ 10 ਸਾਲ ਮੈਂ ਦਿਲੀ ਸਹਿਰ ਵਿਚ ਸਤਿਗੁਰਾਂ ਦੇ ਦਰਸ਼ਨਾ ਦਾ ਆਨੰਦ ਮਾਣਦਾ ਰਿਹਾ ਹਾਂ। ਇਥੇ ਆਕੇ ਫੋਨ ਰਾਹੀਂ ਜਾਂ ਜਿਸ ਤਰਾਂ ਹੋ ਸਕਿਆ ਉਹਨਾਂ ਦੇ ਪ੍ਰੋਗਰਾਮ ਦਾ ਪਤਾ ਕਰਦਾ ਰਿਹਾ। ਕਦੇ ਕਦੇ ਸਤਿਗੁਰੂ ਜੀ ਨਾਲ ਫੋਨ ਮਿਲ ਜਾਣਾ ਤੇ ਉਹਨਾਂ ਕਹਿਣਾ "ਰਮੇਸ਼ ਨਗਰ ਗੁਰਦੁਆਰੇ ਸ਼ਾਮ ਦਾ ਦਿਵਾਨ ਹੈ ਤੇ ਆਸਾ ਦੀ ਵਾਰ ਵੀ ਸੇਵਰੇ ਉਥੇ ਲਗੇਗੀ ਤੂੰ ਉਧਰ ਹੀ ਆ ਜਾਵੀਂ।''

ਇਕ ਵੇਰਾਂ ਮੈਂ ਸਤਿਗੁਰੂ ਜੀ ਦੇ ਚਰਨਾ ਵਿਚ ਕੋਈ ਅਰਜ ਕਰਨੀ ਸੀ ਉਹਨਾਂ ਦਾ ਡੇਰਾ 11/10 ਪੂਸਾ ਰੋਡ ਦਿਲੀ ਸੇਠ ਤ੍ਰਲੋਕ ਸਿੰਘ ਜੀ ਦੀ ਕੋਠੀ ਸੀ। ਸਾਰਾ ਦਿਨ ਸਾਧ ਸੰਗਤ ਦੀ ਬਹੁਤ ਆਵਾ ਜਾਈ ਰਹੀ। ਮੈਨੂੰ ਅਰਜ ਕਰਨ ਵਾਸਤੇ ਕੋਈ ਟਾਈਮ ਨਾ ਮਿਲ ਸਕਿਆ। ਰਾਤ ਦੇ ਦਸ ਗਿਆਰਾਂ ਵਜ ਗਏ ਉਹਨਾਂ ਦੇ ਬਿਰਾਜਣ ਦਾ ਸਮਾਂ ਹੋ ਗਿਆ। ਮੇਰਾ ਅਰਜ ਕੀਤਿਆਂ ਬਗੈਰ ਜਾਣ ਨੂੰ ਦਿਲ ਨਾ ਕਰੇ। ਮੈਂ ਇਕ ਨਿਜੀ ਸੇਵਕ ਨੂੰ ਕਿਹਾ ਮੇਰੀ ਇਕ ਬਹੁਤ ਜਰੂਰੀ ਅਰਜ ਕਰਨ ਵਾਲੀ ਹੈ ਸਾਰਾ ਦਿਨ ਮੈਨੂੰ ਕੋਈ ਵਕਤ ਨਹੀਂ ਮਿਲ ਸਕਿਆ ਤੁਸੀਂ ਕ੍ਰਿਪਾ ਕਰੋ ਤੇ ਮੇਰੀ ਅਰਜ ਕਰਵਾ ਦੇਵੋ। ਉਹ ਕਹਿਣ ਲਗਾ ਕਿ "ਇਸ ਵਕਤ ਸੱਚੇ ਪਾਤਸ਼ਾਹ ਜੀ ਬਿਰਾਜ਼ ਗਏ ਹਨ ਹੁਣ ਤੈਨੂੰ ਕੋਈ ਵਕਤ ਨਹੀਂ ਮਿਲਣ ਲਗਾ। ਕਲ ਸਵੇਰੇ ਨੂੰ ਕਰਵਾ ਦੇਵਾਂਗਾ।" ਮੈਂ ਕਿਹਾ ਕਿ ਤੂੰ ਮੈਨੂੰ ਇਹ ਦਸਦੇ ਕਿ ਕਿਹੜੇ ਕਮਰੇ ਵਿਚ ਬਿਰਾਜੇ ਹਨ, ਤੂੰ ਉਧਰ ਹੀ ਇਸ਼ਾਰਾ ਕਰਦੇ, ਮੈਂ ਆਪ ਹੀ ਜਾਕੇ ਅਰਜ ਕਰ ਲੈਂਦਾ ਹਾਂ।ਉਸ ਮਾੜਾ ਜਿਹਾ ਇਸ਼ਾਰਾ ਕੀਤਾ। ਦਰਵਾਜਾ ਅੰਦਰੋਂ ਬੰਦ ਨਹੀਂ ਸੀ ਮੈਂ ਥੋੜਾ ਜਿਹਾ ਹੀ ਹਥ ਲਾਇਆ ਤਾਂ ਖੁਲ ਗਿਆ। ਕਮਰੇ ਅੰਦਰ ਸਚੇਪਾਤਸ਼ਾਹ ਜੀ ਗਲ ਵਿਚ ਰੁਮਾਲੀ ਪਾਕੇ ਦੋਵੇਂ ਹਥ ਜੋੜੀ ਬੈਠੇ ਸਨ। ਮੈਂ ਜਾ ਨਮਸਕਾਰ ਕੀਤੀ ਮੈਨੂੰ ਇਸ ਗਲ ਦਾ ਪਤਾ ਨਹੀਂ ਉਹਨਾਂ ਅਰਦਾਸ ਆਰੰਭ ਕੀਤੀ ਸੀ ਜਾਂ ਕਰ ਚੁਕੇ ਸਨ। ਮੈਨੂੰ ਵੇਖ ਕੇ ਨਰਾਜ ਨਹੀਂ ਹੋਏ, ਖੁਸ਼ ਹੋਕੇ ਕਹਿਣ ਲਗੇ "ਆ, ਚੰਗਾ ਵੇਲਾ ਹੈ ਤੇਰਾ ਆਉਣ ਦਾ"। ਮੈਂ ਕਿਹਾ ਜਦੋਂ ਆਪ ਜੀ ਨੇ ਕ੍ਰਿਪਾ ਕੀਤੀ ਹੈ ਮੈਂ ਉਸ ਵਕਤ ਹੀ ਆਉਣਾ ਸੀ। ਸਾਰਾ ਦਿਨ ਮੈਨੂੰ ਵਕਤ ਹੀ ਨਹੀਂ ਮਿਲ ਸਕਿਆ। "ਚੰਗਾ ਹੁਣ ਜਿਨ੍ਹਾਂ ਮਰਜੀ ਹੈ ਟਾਈਮ ਲੈ ਸਕਦਾ ਹੈਂ" ਜੋ ਅਰਜ ਮੈਂ ਕਰਨੀ ਸੀ ਬੜੇ ਧਿਆਨ ਨਾਲ ਸੁਣੀ।ਤੁਰਨ ਲਗਿਆਂ ਮੈਂ ਅਰਜ ਕੀਤੀ, "ਜੀ ਮੈਨੂੰ ਖਿਮਾ ਕਰਨਾ ਤੁਹਾਡੇ ਬਿਰਾਜਣ ਦੇ ਸਮੇਂ ਆਪ ਜੀ ਨੂੰ ਪਰੇਸ਼ਾਨ ਕੀਤਾ ਹੈ"। ਕਹਿਣ ਲਗੇ "ਮੈਂ ਤਾਂ ਚਾਹੁੰਦਾ ਹਾਂ ਰਾਤ ਦਿਨ ਇਕ ਕਰਕੇ ਸਾਧ ਸੰਗਤ ਦੀ ਸੇਵਾ ਕਰਦਾ

ਰਹਾਂ''। ਹੁਕਮ ਹੋਇਆ ਕਿ ਸਵੇਰੇ ਘਰ ਤੋਂ ਤੁਰਨ ਲਗਿਆਂ ਅਰਦਾਸ ਕਰ ਕੇ ਤੁਰਨਾ ਚਾਹੀਦਾ ਹੈ, ਸਤਿਗੁਰੂ ਜੀ ਸ਼ਹੀਦੀ ਪਹਿਰਾ ਬਖ਼ਸ਼ਦੇ ਹਨ ਅੰਗ ਸੰਗ ਹੋ ਕੇ ਸਹਾਇਤਾ ਕਰਦੇ ਹਨ, ਇਕ ਆਉਣ ਵਾਲੇ ਭਿਆਨਕ ਸਮੇਂ ਤੋਂ ਰਖਿਆ ਕਰਦੇ ਹਨ। ਇਸ ਗਲ ਦਾ ਮੈਨੂੰ ਕੀ ਪਤਾ ਸੀ ਕਿ ਇਹ ਭਿਆਨਕ ਸਮਾਂ ਮੇਰੇ ਉਪਰ ਹੀ ਆਉਣ ਵਾਲਾ ਹੈ। ਉਸ ਤੋਂ ਅਗਲੇ ਦਿਨ ਗਊ ਰਖਿਆ ਸਮਿਤੀ ਨੇ ਗਊ ਹਤਿਆ ਰੋਕਣ ਵਾਸਤੇ ਦਿਲੀ ਸ਼ਹਿਰ ਵਿਚ ਹੀ ਅਜਮਲ ਖਾਂ ਪਾਰਕ ਕਰੋਲ ਬਾਗ ਤੋਂ ਜਲੂਸ ਦੀ ਸ਼ਕਲ ਵਿਚ ਜਾਕੇ ਪਾਰਲੀਆਮੈਂਟ ਦਫਤਰ ਦੇ ਸਾਹਮਣੇ ਇਕ ਬੜੀ ਵਿਸ਼ਾਲ ਰੈਲੀ ਕਰਨ ਦਾ ਪ੍ਰੋਗਰਾਮ ਬਰਣਾਇਆ ਹੋਇਆ ਸੀ।

ਗਊ ਹਤਿਆ ਰੋਕਣ ਵਾਲੀ ਸਮਿਤੀ ਵਾਲਿਆ ਨੇ ਸਤਿਗੁਰੂ ਜੀ ਦੇ ਚਰਨਾ ਵਿਚ ਅਰਜ ਕੀਤੀ ਹੋਈ ਸੀ ਕਿ ਆਪ ਜੀ ਵੀ ਨਾਮਧਾਰੀ ਸਾਧ ਸੰਗਤ ਨੂੰ ਸਾਡੇ ਨਾਲ ਕ੍ਰਿਪਾ ਕਰਕੇ ਸਾਥ ਦੇਣ ਦਾ ਹੁਕਮ ਕਰੋ, ਅਸੀ ਆਪ ਜੀ ਦੀ ਕ੍ਰਿਪਾ ਬਗੈਰ ਕੁਝ ਨਹੀਂ ਕਰ ਸਕਦੇ ਹਾਂ। ਉਸ ਤੋਂ ਪਹਿਲਾਂ ਸਤਿਗੁਰੂ ਜੀ ਨੇ ਰਮੇਸ ਨਗਰ ਗੁਰਦੁਆਰੇ ਵਿਚ ਸਾਧ ਸੰਗਤ ਨੂੰ ਜਿਸ ਜਗ੍ਹਾ ਤੋਂ ਇਹ ਜਲੂਸ ਚਲਣ ਦਾ ਪ੍ਰੋਗਰਾਮ ਬਣਾਈਆ ਗਿਆ ਸੀ ਸਮੇਂ ਸਿਰ ਪਹੁਚਣ ਦਾ ਹੁਕਮ ਕੀਤਾ ਹੋਇਆ ਸੀ। ਤੇ 6 ਨਵੰਬਰ 1966 ਦਾ ਦਿਨ ਰੈਲੀ ਵਾਸਤੇ ਨੀਯਤ ਕੀਤਾ ਹੋਇਆ ਸੀ ਜੋ ਗਊ ਰਖਿਆ ਸਮਿਤੀ ਵਾਲਿਆਂ ਜਿਸ ਤਰ੍ਹਾਂ ਅਰਜ ਕੀਤੀ ਸੀ। ਇਸ ਰੈਲੀ ਵਿਚ ਹਿੱਸਾ ਲੈਣ ਵਾਸਤੇ ਹਰਿਦੁਆਰ ਦੇ ਨਾਂਗੇ ਸਾਧੂ ਹੋਰ ਵੀ ਗਊ ਨਾਲ ਪਿਆਰ ਕਰਨ ਵਾਲੇ ਸੰਤ ਮਹਾਤਮਾ ਬਹੁਤ ਆਏ ਹੋਏ ਸੀ। ਜਿੰਨਾ ਵਾਸਤੇ ਅਜਮਲਖਾਂ ਪਾਰਕ ਕਰੋਲ ਬਾਗ ਵਿਚ ਉਹਨਾਂ ਵਾਸਤੇ ਕਈ ਦਿਨਾ ਤੋਂ ਲੰਗਰ ਚਲ ਰਿਹਾ ਸੀ ਹਰ ਤਰ੍ਹਾਂ ਦੇ ਪਦਾਰਥ ਤਿਆਰ ਕੀਤੇ ਹੋਏ ਸਨ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਾਧ ਸੰਗਤ ਬਹੁਤ ਪਹੁੰਚੀ ਹੋਈ ਸੀ। ਜੇਹੜੀ ਮਹਾਰਾਜ ਬੀਰ ਸਿੰਘ ਜੀ ਦੀ ਅਗਵਾਈ ਵਿਚ, ਜਿਸ ਜਗਾ ਤੋਂ ਜਲੂਸ ਨੇ ਚਾਲੂ ਹੋਣਾ ਸੀ ਉਥੇ ਪਹੁੰਚ ਗਈ। ਗਊ ਰਖਿਆ ਸਮਿਤੀ ਵਾਲਿਆਂ ਨੇ ਮਹਾਰਾਜ ਜੀ ਦੇ ਚਰਨਾ ਵਿਚ ਅਰਜ ਕੀਤੀ ਤੁਸੀਂ ਆਪਣੀ ਸਾਧ ਸੰਗਤ ਨੂੰ ਸਭ ਤੋਂ ਅੱਗੇ ਲਾਉਣਾ ਹੈ ਕਿ ਪਿਛਲੇ ਪਾਸੇ ਰਖਣਾ ਹੈ। ਉਨ੍ਹਾ ਕਿਹਾ ਅਸੀਂ ਤਾਂ ਸੈਂਟਰ ਵਿਚ ਹੀ ਲਗ ਕੇ ਟਾਈਮ ਪਾਸ ਕਰ ਲਵਾਂਗੇ। ਫਿਰ ਸਾਰੀ ਸਾਧ ਸੰਗਤ ਨੂੰ ਸੈਂਟਰ ਵਿਚ ਲਗਣ ਦਾ ਮਹਾਰਾਜ ਵਲੋਂ ਹੁਕਮ ਹੋਇਆ ਜੇ ਕਰ ਫਰੰਟ ਵਿਚ ਲਗਾਈ ਜਾਂਦੀ ਤਾਂ ਬਹੁਤ ਨੁਕਸਾਨ ਹੋਣਾ ਸੀ। ਸਭ ਤੋਂ ਅੱਗੇ ਵਾਲੇ ਪਾਸੇ ਜੇਹੜੇ ਨਾਂਗਾ ਸਾਧੂ ਆਏ ਹੋਏ ਸੀ ਉਹਨਾਂ ਨੂੰ ਲਗਾਇਆ ਗਿਆ। ਫਿਰ ਉਥੋਂ ਗਊ ਹਤਿਆ ਬੰਦ ਦੇ ਨਾਹਰੇ ਲਾਉਂਦਾਂ ਹੋਇਆ ਜਲੂਸ ਚਲ ਪਿਆ। ਚਾਰੇ ਪਾਸੇ ਪੁਲੀਸ ਦਾ ਬਹੁਤ ਜੋਰ ਸੀ। ਪਾਰਲਿਆਮੈਂਟ ਗਊਸ ਦਫਤਰ ਦੇ ਨੇੜੇ ਇਕ ਬਹੁਤ ਵਡਾ ਚੌਂਕ ਸੀ। ਜਿਸ ਜਗਾ ਤੇ ਰੈਲੀ ਹੋਣੀ ਸੀ ਬਹੁਤ ਵਡੀ ਸਟੇਜ਼ ਤਿਆਰ ਕੀਤੀ ਹੋਈ ਸੀ। ਉਸ ਦੇ ਚਾਰੇ ਪਾਸੇ ਬਹੁਤ ਸਖਤ ਇੰਤਜਾਮ ਸੀ। ਪੁਲੀਸ ਵਾਲਿਆਂ ਦੇ ਹਥਾਂ ਵਿਚ ਕਈ ਤਰ੍ਹਾਂ ਦੇ ਹਥਿਆਰ ਸਨ। ਲਾਠੀਆਂ ਬੰਦੁਕਾਂ ਬੈਂਤ ਦੀਆਂ ਟੋਕਰੀਆਂ ਪਥਰ ਰੋੜੇ ਰੋਕਣ ਵਾਸਤੇ ਅਥਰੂ ਗੈਸ ਦੇ ਗੋਲੇ ਸੁਟਣ ਵਾਲੇ ਹਥਿਆਰ। ਜਲੂਸ ਬਹੁਤ ਦੂਰ ਤਕ ਆ ਗਿਆ ਸੀ। ਅਜੇ ਖਾਸ ਖਾਸ ਲੀਡਰ ਹੀ ਸਟੇਜ ਤੇ ਪਹੁੰਚੇ ਸਨ ਜਾਂ ਉਹ ਨਾਂਗੇ ਸਾਧੂ ਜਿਹੜੇ ਹਰਿਦੁਆਰ ਤੋਂ ਆਏ ਹੋਏ ਸੀ ਉਹ ਦਫਤਰ ਵਾਲੀ ਸਾਈਡ ਤੇ ਖੜੇ ਸਨ। ਬਾਕੀ ਜਨਤਾ ਅਜੇ ਕੁਝ ਆ ਗਈ ਸੀ ਤੇ ਕੁਝ ਪਿਛੇ ਆ ਰਹੀ ਸੀ। ਨਾਹਰੇ ਬਾਜੀ ਬੜੇ ਜੋਰ ਲਾਲ ਹੋ ਰਹੀ ਸੀ। ਖਾਸ ਕਰਕੇ ਉਹ ਨਾਂਗੇ ਸਾਧੂ ਜੋ ਹਰਿਦੁਆਰ ਤੋਂ ਆਏ ਹੋਏ ਸੀ ਉਹ ਬਹੁਤ ਜੋਸ਼ੀਲੇ ਸੀ।

ਇਕ ਹਿੰਦੂ ਲੀਡਰ ਨੇ ਸਭ ਤੋਂ ਪਹਿਲਾਂ ਤਾਂ ਨਾਹਰੇ ਵਗੈਰਾ ਲਾਏ ਫਿਰ ਐਸਾ ਜਹਿਰੀਲਾ ਭਾਸ਼ਣ ਦੇਣਾ ਆਰੰਭ ਕੀਤਾ ਕਿ ਜੇਹੜੇ ਨਾਂਗੇ ਸਾਧੂ ਕਈਆਂ ਦਿਨਾਂ ਦੇ ਕੜਾਹ ਪੂਰੀਆਂ ਤੇ ਹੋਰ ਕਈ ਤਰ੍ਹਾਂ ਦੇ ਰੰਗ ਬਰੰਗੇ ਭੋਜਨ ਦੇ ਗੱਫੇ ਤੇ ਗੱਫਾ ਲਗਾ ਰਹੇ ਸੀ, ਉਹਨਾਂ ਨੂੰ ਕਿਹਾ ਕਿ ਸਾਧੂਓ ਕੀ ਵੇਖ ਰਹੇ ਹੋ, ਪਾਰਲੀਮੈਂਟ ਹਾਊਸ ਕੀ ਈਂਟ ਸੇ ਈਂਟ ਖੜਕਾ ਦਿਉ ਐਸੇ ਦੇਖਤੇ ਰਹਿਣੇ ਸੇ ਕਾਮ ਨਹੀਂ ਚਲੇਗਾ। ਉਹਨਾਂ ਤਾਂ ਇਹ ਪਲੀਤਾ ਲਗਦਿਆਂ ਹੀ ਐਟਮ ਬੰਬ ਤੋਂ ਵਧ ਸਪੀਡ ਨਾਲ ਪਥਰ ਰੋੜਿਆਂ ਨੂੰ ਫੜਕੇ ਮਾਰਨੇ ਸ਼ੁਰੂ ਕਰ ਦਿਤੇ। ਪੁਲੀਸ ਵਾਲਿਆਂ ਨੇ ਲੋਹੇ ਦੀ ਸਮਾਂ ਵਾਲੀ ਡਾਂਗ ਚਲਾਉਣੀ ਸ਼ੁਰੂ ਕਰ ਦਿਤੀ। ਜਿਸ ਦੀ ਪਿੱਠ ਤੇ ਡਾਂਗ ਪੈਂਦੀ ਫੁਟਬਾਲ ਵਾਂਗੂ ਬੁੜਕ ਉਹ ਪਰੇ ਜਾ ਡਿਗਦਾ। ਫਿਰ ਨਾਲ ਹੀ ਅਥਰੂ ਗੈਸ ਦੇ ਗੋਲਿਆਂ ਦਾ ਪ੍ਰਸ਼ਾਦ ਜੇਹੜਾ ਉਹਨਾਂ ਕਈ ਦਿਨਾਂ ਤੋਂ ਛਕਿਆਂ ਨਹੀਂ ਸੀ ਉਹ ਵੀ ਮਿਲਣਾ ਸ਼ੁਰੂ ਹੋ ਗਿਆ। ਸੋ ਉਹ ਗੋਲਾ ਪ੍ਰਸ਼ਾਦ ਛਕ ਕੇ ਨਿਹਾਲ ਹੋ ਗਏ। ਸਟੇਜ ਵਾਸਤੇ ਲਾਓਡ ਸਪੀਕਰ ਵਗੈਰਾ ਜੇਹੜੇ ਲਾਏ ਗਏ ਸੀ ਉਹਨਾਂ ਦੀਆਂ ਤਾਰਾਂ ਕਟ ਦਿਤੀਆਂ ਗਈਆਂ। ਉਸਤੋਂ ਬਾਦ ਜੇਹੜੀ ਘੋੜ ਸਵਾਰ ਪੁਲੀਸ ਜਲੂਸ ਦੇ ਸਵਾਗਤ ਵਾਸਤੇ ਤਿਆਰ ਬਰ ਤਿਆਰ ਖੜੀ ਸੀ। ਉਹਨਾਂ ਨੇ ਵੀ ਅੱਗੋਂ ਕਲਾ ਦੇ ਜੋਹਰ ਵਿਖਾਉਣੇ ਸ਼ੁਰੂ ਕਰ ਦਿੱਤੇ।ਜੋ ਕੁਝ ਲੋਕ ਸਟੇਜ ਤੇ ਬਰਾਜਮਾਨ ਸੀ ਉਹਨਾਂ ਨੂੰ ਜਿਧਰ ਵੀ ਕੋਈ ਰਾਹ ਲਭਿਆ ਆਪਣੀ ਜਾਨ ਬਚਾਉਣ ਖਾਤਰ ਖਿੰਡ ਪੁੰਡ ਗਏ। ਫਿਰ ਗੋਲੀ ਚਲਣੀ ਸ਼ੁਰੂ ਹੋ ਗਈ।

ਲੇਖਕ ਨੂੰ ਵੀ ਪਤਾ ਨਹੀਂ ਕਿਥੋਂ ਇਨ੍ਹਾਂ ਜੋਸ਼ ਆ ਗਿਆ, ਸਟੇਜ ਉਪਰ ਚੜਣ ਤੋਂ ਪਹਿਲਾਂ ਸਾਰਾ ਨਜਾਰਾ ਆਪਣੀ ਅਖੀਂ ਵੇਖਦਿਆਂ ਹੋਇਆ ਵੀ ਜਰਾ ਜਿਨ੍ਹਾਂ ਵੀ ਭੈਅ ਨਹੀਂ ਆਇਆ। ਨਾਂ ਦਿਮਾਗ ਨੇ ਹੀ ਇਨਾਂ ਕੰਮ ਕੀਤਾ ਕਿ ਬੰਦਿਆ ਤੂੰ ਆਪਦੀ ਜਾਨ ਕਿਉਂ ਭੰਗ ਦੇ ਭਾੜੇ ਗਵਾਉਣ ਲਗਾ ਹੈਂ। ਮੈਂ ਸਟੇਜ ਉਪਰ ਚੜ੍ਹਕੇ'' ਧੰਨ ਸਤਿਗੁਰੂ ਰਾਮ ਸਿੰਘ ਜੀ ਗਊ ਹਤਿਆ ਬੰਦ ਕਰੋ'' ਦੇ ਨਾਹਰੇ ਨਗਾ ਰਿਹਾ ਸੀ। ਮੇਰੇ ਦੁਆਲੇ ਗੋਲੀਆਂ ਦੀ ਬਾਰਸ਼ ਹੋ ਰਹੀ ਸੀ, ਗੋਲੀਆਂ ਇਧਰ ਤੋਂ ਉਧਰ ਦੀ ਲੰਘ ਰਹੀਆਂ ਸਨ, ਕੋਈ ਜਖਮੀ ਤੇ ਕੋਈ ਸੁਸਰੀ ਵਾਗੋਂ ਸੌ ਜਾਂਦਾ ਸੀ। ਇਹ ਸੁਣੀਆਂ ਸੁਣਾਈਆਂ ਗਲਾਂ ਨਹੀਂ ਹਨ ।ਇਹ ਨਜਾਰਾ ਮੇਰੇ ਅੱਖੀਂ ਵੇਖਿਆ ਹੋਇਆ ਹੈ।

ਕੁਝ ਵਿਚ ਸ਼ਰਾਰਤੀ ਤਮਾਸ਼ਬੀਨ ਜਿਨ੍ਹਾਂ ਦੇ ਕਰਮਾ ਵਿਚ ਦਰਗਾਹੋਂ ਹੀ ਕੋਈ ਚੰਗਾ ਕੰਮ ਨਹੀਂ ਕਰਨਾ ਲਿਖਿਆ ਹੁੰਦਾ ਉਹ ਬੰਦੇ ਹਮੇਸ਼ਾ ਹੀ ਪੁੱਠੇ ਕੰਮ ਕਰਕੇ ਖੁਸ਼ ਹੁੰਦੇ ਹਨ। ਇਹੋ ਜੇਹੇ ਟਾਈਮ ਉਹ ਘਰ ਤੋਂ ਹੀ ਆਪਣੀ ਤਿਆਰੀ ਕਰਕੇ ਚਲਦੇ ਹਨ, ਉਸ ਜਗਾ ਵੀ ਪਹੁੰਚੇ ਹੋਏ ਸਨ। ਹਥਾਂ ਵਿਚ ਪੈਟਰੋਲ ਨਾਲ ਭਰੀਆਂ ਪਚਕਾਰੀਆਂ ਅੱਗ ਲਾਉਣ ਵਾਸਤੇ, ਭੰਨ ਤੋੜ ਕਰਨ ਵਾਲੇ ਹਥਿਆਰ ਨਾਲ ਲੇਕੇ ਹੀ ਤੁਰਦੇ ਹਨ। ਉਹਨਾਂ ਉਥੇ ਦਫਤਰਾਂ ਨੂੰ ਹੋਰ ਵਡੀਆਂ ਵਡੀਆਂ ਬਿਲਡਗਾਂ ਦੀ ਭੰਨ ਤੋੜ ਤੇ ਅੱਗਾਂ ਲਾਉਣੀਆਂ ਸ਼ੁਰੂ ਕਰ ਦਿਤੀਆਂ। ਵੇਖਦਿਆਂ ਵੇਖਦਿਆਂ ਹੀ ਕਈ ਪਾਸੇ ਅੱਗਾਂ ਲਗ ਗਈਆਂ। ਫਿਰ ਥੋੜੀ ਦੇਰ ਬਾਦ ਕਰਫਿਊ ਲਗ ਗਿਆ। ਉਸ ਜਗਾ ਤੋਂ ਮੈਂ ਜਿਥੇ ਗੋਲੀਆਂ ਦੀ ਬਾਰਸ਼ ਹੋ ਰਹੀ ਸੀ ਸਤਿਗੁਰਾਂ ਦੀ ਕ੍ਰਿਪਾ ਨਾਲ ਬਚਕੇ ਰਾਜੀ ਖੁਸ਼ੀ ਨਿਕਲ ਆਇਆ। ਉਸ ਤੋਂ ਕੁਝ ਦੂਰੀ ਤੇ ਭੀੜ ਨੂੰ ਖੰਡਾਉਣ ਵਾਸਤੇ ਪੁਲੀਸ ਟੀਮ ਵਲੋਂ ਬਹੁਤ ਲਾਠੀ ਚਾਰਜ ਹੋ ਰਿਹਾ ਸੀ। ਉਥੇ ਆਕੇ ਮੈਂ ਉਹਨਾਂ ਦੇ ਘੇਰੇ ਵਿਚ ਆ ਗਿਆ। ਵਿਹੰਦਿਆਂ ਵਿਹੰਦਿਆਂ ਮਖੀਆਂ ਵਾਂਗ ਮੇਰੇ ਉਪਰ ਉਹਨਾਂ ਹਮਲਾ ਕਰ ਦਿਤਾ। ਪਤਾ ਨਹੀਂ ਲੱਗਾ ਕਿਨੀਆਂ ਪੈ ਗਈਆਂ ਹੋਣ, ਉਹ ਵਕਤ ਆਪ ਹੀ ਸਤਿਗੁਰੂ ਜੀ ਇਕ ਅਫਸਰ ਦਾ ਰੂਪ ਧਾਰ ਕੇ ਸੀਟੀਆਂ ਵਜਾਂਉਂਦੇ ਦੋੜਦੇ ਆਏ ਤੇ ਉਹਨਾਂ ਪੁਲੀਸ ਵਾਲਿਆਂ ਨੂੰ ਆਕੇ ਕਿਹਾ ''ਛਡੋ ਇਸਨੂੰ, ਤੁਹਾਨੂੰ ਨਹੀਂ ਪਤਾ ਇਹ ਨਾਮਧਾਰੀ ਸਿੱਖ ਹੈ ,ਗਲੇ ਵਿਚ ਮਾਲਾ ਪਾਈ ਹੋਈ ਹੈ, ਤੁਸੀਂ ਇਸਨੂੰ ਕਿਉਂ ਮਾਰ ਰਹੇ ਹੋ, ਇਹ ਤੇ ਕੀੜੀ ਨਹੀਂ ਮਾਰਦੇ, ਇਤਨੇ ਵਧੀਆ ਸਿਖ ਹਨ''। ਉਹ ਫਿਰ ਸਾਰੇ ਹੀ ਛਡਕੇ ਉਥੋਂ ਦੋੜ ਗਏ।ਮੈਂ ਤਾਂ ਫਿਰ ਬੇਹੋਸ਼ ਹੋ ਕੇ ਉਥੇ ਡਿਗ ਗਿਆ।

– ਮੁਹਿੰਦਰ ਸਿੰਘ ਕੂਕਾ

# ਓਅੰਕਾਰ

ਵਿਦਵਾਨਾਂ ਦਾ ਮੱਤ ਹੈ ਕਿ 'ਓਅੰਕਾਰ' ਸ਼ਬਦ ਦੀ ਉਤਪਤੀ ਸੰਸਕ੍ਰਿਤ ਭਾਸ਼ਾ ਦੇ ਓਮ (ओम्) ਸ਼ਬਦ ਤੋਂ ਹੋਈ ਹੈ। ਓਮ ਸ਼ਬਦ ਦਾ ਉਚਾਰਣ 'ਓਅੰ' ਰੂਪ ਵਿਚ ਵੀ ਕੀਤਾ ਜਾਂਦਾ ਹੈ ਅਤੇ 'ਓਅੰਕਾਰ' ਸ਼ਬਦ ਓਮ ਅਥਵਾ ਓਅੰ ਦਾ ਹੀ ਸੁਧਾਰਿਆ ਗਿਆ/ ਸੁਧਰਿਆ ਰੂਪ ਹੈ। 'ਓਮ' ਅਥਵਾ 'ਓਅੰ' ਸ਼ਬਦ ਸਭ ਦੀ ਰੱਖਿਆ ਕਰਨ ਵਾਲੇ 'ਕਰਤਾਰ' ਦਾ ਬੋਧਕ ਹੈ। ਇਸ ਤੱਥ ਦੀ ਝਲਕ ਗੁਰਬਾਣੀ ਅੰਦਰ ਅੰਕਿਤ ਇਨ੍ਹਾਂ ਸ਼ਬਦਾਂ ਵਿਚ ਵੀ ਮਿਲਦੀ ਹੈ। ਰਾਗ ਗਉੜੀ ਵਿਚ:

"ਓਅੰ ਸਾਧ ਸਤਿਗੁਰ ਨਮਸਕਾਰੰ॥" (ਬਾਵਨ ਅਖਰੀ) ਅਤੇ
"ਓਅੰ ਪ੍ਰਿਯ ਪ੍ਰੀਤਿ ਚੀਤਿ॥ (ਸਾਰੰਗ ਮਹਲਾ ਪੰਜਵਾ)

'ਮਹਾਨ ਕੋਸ਼' ਅਨੁਸਾਰ ਸੰਸਕ੍ਰਿਤ ਦੇ ਵਿਦਵਾਨਾਂ ਨੇ ਓ, ਅ, ਮ ਤਿੰਨ ਅੱਖਰਾਂ ਨੂੰ ਬ੍ਰਹਮਾ, ਵਿਸ਼ਨੂੰ, ਸ਼ਿਵ ਮੰਨ ਕੇ 'ਓਮ' ਅਥਵਾ 'ਓਅੰ' ਨੂੰ ਤਿੰਨ ਦੇਵ ਰੂਪ ਕਲਪਿਆ ਹੈ। ਪਰੰਤੂ ਸਤਿਗੁਰੂ ਨਾਨਕ ਦੇਵ ਜੀ ਨੇ 'ਓਮ' ਦੇ ਮੁੱਢ ਏਕਾ (੧) ਅੰਕ ਲਿਖ ਕੇ ਗੁਰਮਤਿ ਜਾਂ ਸਿੱਖ ਮੱਤ ਦਾ ਸਿਧਾਂਤ ਪੇਸ਼ ਕੀਤਾ ਕਿ ਕਰਨ-ਕਾਰਨ ਕਰਤਾ ਪੁਰਖੁ ਕੇਵਲ ਇਕ ਹੈ। ਯਥਾ-ਏਕੋ ਹੈ ਭਾਈ ਏਕੋ ਹੈ ਅਥਵਾ 'ਦੂਸਰਿ ਨਾਹਿਨ ਕੋਇ'। ਭਾਈ ਗੁਰਦਾਸ ਜੀ ਵੀ ਇਸਦੀ ਪੁਸ਼ਟੀ ਕਰਦੇ ਹਨ:

ਏਕਾ ਏਕੰਕਾਰ ਲਿਖਿ ਵੇਖਾਲਿਆ॥
ਊੜਾ ਓਅੰਕਾਰੁ ਪਾਸਿ ਬਹਾਲਿਆ॥

ੴ, ਏਕੰਕਾਰ ਅਥਵਾ ਓਅੰਕਾਰ ਸਮੁੱਚੀ ਗੁਰਬਾਣੀ ਦਾ ਕੇਂਦਰ-ਬਿੰਦੂ ਹੈ। ਸਾਰੀ ਗੁਰਬਾਣੀ ਦੀ ਵਿਚਾਰਧਾਰਾ 'ਓਅੰਕਾਰ' ਜਾਂ ਇਸ ਦੇ ਆਧਾਰ ਕਰਤਾ ਪੁਰਖੁ ਪਾਰਬ੍ਰਹਮ ਉਪਰ ਹੀ ਕੇਂਦਰਿਤ ਹੈ। ਕਿਉਂਕਿ ਸਾਰੀ ਸ੍ਰਿਸ਼ਟੀ, ਖੰਡ ਬ੍ਰਹਿਮੰਡ ਉਸ ਅਕਾਲ ਪੁਰਖੁ ਦੁਆਰਾ ਹੀ ਸਿਰਜੇ ਗਏ ਅਤੇ ਉਸਦੀ ਅਪਰੰਪਾਰ ਸ਼ਕਤੀ ਅਥਵਾ ਕਿਰਪਾ-ਦ੍ਰਿਸ਼ਟੀ ਦੇ ਆਸਰੇ ਹੀ ਵਿਦਮਾਨ ਹਨ ਅਤੇ ਉਹਦੇ ਹੁਕਮ ਜਾਂ ਰਜ਼ਾ ਅਨੁਸਾਰ ਹੀ ਸ੍ਰਿਸ਼ਟੀ ਦਾ ਵਿਕਾਸ ਤੇ ਵਿਨਾਸ਼ ਹੁੰਦਾ ਹੈ। ਇਸ ਵਾਸਤੇ ੴ ਅਥਵਾ 'ਓਅੰਕਾਰ' ਉਸ ਸ੍ਵੈਯੰਭੂ (ਸੈਭੰ) ਤੇ ਅਵਿਨਾਸ਼ੀ ਪਰਮ-ਸ਼ਕਤੀ ਪਾਰਬ੍ਰਹਮ-ਪਰਮੇਸ਼੍ਵਰ ਦਾ ਹੀ ਪ੍ਰਤੀਕ ਹੈ। ਇਹੀ ਕਾਰਣ ਹੈ ਕਿ ਗੁਰਬਾਣੀ ਦੇ ਹਰ ਹਿੱਸੇ ਹਰ ਰਾਗ ਦੇ ਆਰੰਭ ਵਿਚ ੴ ਲਿਖ ਕੇ ਉਸ ਪਰਮ-ਪਿਤਾ ਪਰਮਾਤਮਾ ਨੂੰ ਯਾਦ ਕੀਤਾ ਗਿਆ ਹੈ ਅਤੇ ਸਤਿਗੁਰੂ ਦੀ ਕ੍ਰਿਪਾ ਵਾਸਤੇ ਉਸਦਾ ਧੰਨਵਾਦ ਕੀਤਾ ਗਿਆ ਹੈ- ੴ ਸਤਿਗੁਰ ਪ੍ਰਸਾਦਿ ਕਿਉਂਕਿ ਉਸਨੇ ਸੱਚੇ ਪਰਵਰਦਗਾਰ ਦੀ ਅਸੀਮ ਸ਼ਕਤੀ ਦੀ ਸੋਝੀ ਕਰਵਾਈ ਹੈ ਉਸਦੀ ਓਟ, ਉਸਦੇ ਦੈਵੀ ਅਥਵਾ ਅਲੌਕਿਕ ਸੰਗ-ਸਾਥ ਨੂੰ ਅੰਗ-ਸੰਗ ਮਹਿਸੂਸ ਕਰਦੇ ਹੋਏ ਹੀ ਬਾਣੀ ਦੀ ਰਚਨਾ ਕੀਤੀ ਗਈ ਹੈ। "ਸਤਿਗੁਰ ਮੇਰਾ ਸੰਗਿ ਸਦਾ ਹੈ ਨਾਲੇ" ਅਥਵਾ "ਪ੍ਰਮਾਥੇ ਪ੍ਰਮਾਥੇ॥ ਸਦਾ ਸਰਬ ਸਾਥੇ"॥ (ਜਾਪੁ ਸਾਹਿਬ) ਗੁਰਬਾਣੀ ਆਸ਼ੇ ਅਨੁਸਾਰ ਸਮੇਂ ਦਾ ਸਤਿਗੁਰੂ ਨਿਰੰਕਾਰ ਦਾ ਹੀ ਸਰਗੁਣ ਸਰੂਪ ਹੁੰਦਾ ਹੈ। ਸੱਚੇ ਮਨ ਅਤੇ ਪ੍ਰੇਮਾ-ਭਗਤੀ ਦੁਆਰਾ ਸਤਿਗੁਰੂ ਦੇ ਦਰਸ਼ਨਾਂ ਚੋਂ ਹੀ ਅਕਾਲ ਪੁਰਖੁ ਦੇ ਦਰਸ਼ਨ ਕੀਤੇ ਜਾ ਸਕਦੇ ਹਨ ਤੇ ਸਮਰਥ ਗੁਰੂ ਜਦ ਸਿਰ ਤੇ ਹੱਥ ਰੱਖ ਦਿੰਦਾ ਹੈ, ਕਿਰਪਾ/ਬਖਸ਼ਿਸ਼ ਕਰ ਦੇਂਦਾ ਹੈ ਤਾਂ ਖੰਡਾ-ਬ੍ਰਹਿਮੰਡਾਂ ਦੀ ਸੋਝੀ ਹੋ ਜਾਂਦੀ ਹੈ। ਮਨੁੱਖ ਮਾਤਰ ਵਾਸਤੇ ਪੂਰਾ ਸਤਿਗੁਰੂ ਹੀ ਅਧਿਆਤਮਕ ਗਿਆਨ ਦਾ ਸਹੀ ਸਰੋਤ ਹੈ ਕਿਉਂਕਿ ਉਹ ਸਰਬ-ਗਿਆਤਾ ਹੈ ਅਤੇ ਸਰਬ-ਕਲਾ ਸਮੱਰਥ ਹੁੰਦਾ ਹੈ।

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ 'ਵਾਰ ਸ੍ਰੀ ਭਗਉਤੀ ਜੀ ਕੀ' ਦੀ ਦੂਜੀ ਪਉੜੀ ਵਿਚ ਸਪਸ਼ਟ ਕਰ ਦਿੱਤਾ ਹੈ ਕਿ ਸਭ ਕਾਸੇ ਦਾ ਸਿਰਜਨਹਾਰ ਅਕਾਲ ਪੁਰਖੁ ਵਾਹਿਗੁਰੂ ਹੀ ਹੈ:

ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ॥
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ॥
ਸਿੰਧੁ ਪਰਬਤ ਮੇਦਨੀ ਬਿਨ ਥੰਮ੍ਹਾ ਗਗਨ ਰਹਾਇਆ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ॥
ਤੈਂ ਹੀ ਦੁਰਗਾ ਸਾਜਿ ਕੈ ਦੈਂਤਾ ਦਾ ਨਾਸੁ ਕਰਾਇਆ।
ਤੈਥੋਂ ਹੀ ਬਲੁ ਰਾਮ ਲੈ ਨਾਲਿ
ਬਾਣਾ ਦਹਸਿਰੁ ਘਾਇਆ॥
ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸ ਕੇਸੀ ਪਕੜਿ ਗਿਰਾਇਆ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨਿ ਤਨੁ ਤਾਇਆ॥
ਕਿਨੀ ਤੇਰਾ ਅੰਤੁ ਨ ਪਾਇਆ॥

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਓਅੰਕਾਰ' ਦੇ ਅਰਥ 'ਸੱਚ' ਅਥਵਾ 'ਯਥਾਰਥ' ਵੀ ਕੀਤੇ ਹਨ। ਸਤਿਗੁਰੂ ਨਾਨਕ ਦੇਵ ਜੀ ਦੇ ਅਨੁਸਾਰ ਓਮ ਅਥਵਾ ਓਅੰਕਾਰ ਸ਼ਬਦ ਨੂੰ ਸੁਣਿਆ ਤੇ ਵਿਚਾਰਿਆ ਜਾਣਾ ਚਾਹੀਦਾ ਹੈ ਕਿਉਂਕਿ 'ਓਅੰਕਾਰ' ਹੀ ਸ੍ਰਿਸ਼ਟੀ ਦੇ ਪਰਮ-ਸੱਚ (Absolute Truth) ਦਾ ਪ੍ਰਤੀਕ ਹੈ।

'ਓਅੰਕਾਰ' ਸ਼ਬਦ ਦੀ ਸਭ ਤੋਂ ਵੱਧ ਵਰਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਅੰਦਰ ਦਰਜ ਆਪਣੀ ਬਾਣੀ 'ਦੱਖਣੀ ਓਅੰਕਾਰ' ਦੇ ਆਰੰਭ ਵਿਚ ਕੀਤੀ ਹੈ। ਇਹ ਬਾਣੀ ਆਪ ਜੀ ਨੇ ਕਿਥੇ ਤੇ ਕਿਉਂ ਉਚਾਰੀ' ਦੇ ਸਬੰਧ 'ਚ ਵੀ ਚਰਚਾ ਕਰਨੀ ਬਣਦੀ ਹੈ। 'ਮਹਾਨ ਕੋਸ਼' ਦੇ ਕਰਤਾ ਅਨੁਸਾਰ ਇਹ ਬਾਣੀ ਸਤਿਗੁਰੂ ਜੀ ਨੇ ਇੰਦੌਰ ਸ਼ਹਿਰ ਤੋਂ ਕਰੀਬ ਚਾਲੀ ਮੀਲ ਦੂਰ ਨਿਮਾਰ (ਅਥਵਾ ਨਿਮਾੜ) ਜਿਲੇ ਵਿਚ ਵਗਦੀ ਨਰਮਦਾ ਨਦੀ ਵਿਚਲੇ ਮਾਂਧਾਤਾ ਟਾਪੂ ਉੱਪਰ ਬਣੇ ਇਕ ਪ੍ਰਸਿੱਧ ਹਿੰਦੂ ਮੰਦਿਰ ਦੇ ਚਤਰਦਾਸ ਆਦਿ ਪੁਜਾਰੀਆਂ ਨੂੰ ਸੁਮਤਿ ਦੇਣ ਵਾਸਤੇ ਉਚਾਰਣ ਕੀਤੀ ਸੀ (ਕਿਉਂਕਿ ਉਨ੍ਹਾਂ ਨੇ ਓਅੰਕਾਰ ਦੇ ਅਸਲੀ ਅਰਥਾਂ ਨੂੰ ਭੁਲਾ, ਵਿਸਾਰ ਕੇ ਆਪਣੇ ਆਪ ਨੂੰ ਬਾਹਰੀ ਕਰਮ-ਕਾਂਡਾਂ ਵਿਚ ਹੀ ਸੀਮਤ ਕਰ ਲਿਆ ਹੋਇਆ ਸੀ।) ਇਸ ਪ੍ਰਸਿਧ ਮੰਦਰ ਦਾ, ਇਹਦੇ ਆਸ ਪਾਸ ਵੱਸੇ ਹੋਏ ਸ਼ਹਿਰ ਅਤੇ ਉਸਦੇ ਰੇਲਵੇ ਸਟੇਸ਼ਨ ਦਾ ਨਾਂ ਵੀ ਓਅੰਕਾਰ' ਹੀ ਹੈ।

ਸਤਿਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਪਟੀ ਲਿਖੀ', ਤੇ ਬਾਵਨ ਅਖਰੀ ਵਾਂਗ 'ਦੱਖਣੀ ਓਅੰਕਾਰ' ਨਾਂ ਹੇਠ ਰਚੀ ਬਾਣੀ ਵੀ ਅੱਖਰਾਂ ਪਰਥਾਇ ਹੈ। 'ਪੈਂਤੀਸ ਅੱਖਰੀ' ਤੇ ਬਾਵਨ ਅੱਖਰੀ' ਵਾਂਗ 'ਦੱਖਣੀ ਓਅੰਕਾਰ' ਵਿਚ ਵੀ ਅਧਿਆਤਮਕ ਜਗਤ ਦੇ ਮਰਮ ਖੋਲ੍ਹੇ ਗਏ ਹਨ ਤੇ ਇਨ੍ਹਾਂ ਬਾਣੀਆਂ ਵਿਚ ਮਨੁੱਖ ਨੂੰ ਅਧਿਆਤਮਕ ਪਾਸੇ ਵੱਲ ਆਉਣ ਦੀ ਪ੍ਰੇਰਨਾ ਦਿੱਤੀ ਗਈ ਹੈ। ਇਸ ਰਚਨਾ ਦੇ ਇਤਿਹਾਸਕ ਪਿਛੋਕੜ ਦੇ ਸਬੰਧ ਵਿਚ ਪ੍ਰਿੰਸੀਪਲ ਤੇਜਾ ਸਿੰਘ ਦਾ ਵਿਚਾਰ ਜਾਂ ਅੰਦਾਜ਼ਾ 'ਮਹਾਨ ਕੋਸ਼' ਦੇ ਕਰਤਾ ਨਾਲੋਂ ਭਿੰਨ ਹੈ। ਉਨ੍ਹਾਂ ਅਨੁਸਾਰ, ਸਤਿਗੁਰੂ ਜੀ ਨੇ ਇਹ ਬਾਣੀ ਬਨਾਰਸ ਦੇ ਪੰਡਿਆਂ ਨੂੰ ਸੁਣਾਈ ਸੀ ਤੇ 'ਗਉੜੀ ਮਾਲਵਾ', 'ਗਉੜੀ ਪੂਰਬੀ' ਵਾਂਗ 'ਦੱਖਣੀ' ਸ਼ਬਦ ਰਾਮਕਲੀ ਰਾਗ ਨਾਲ ਸੰਬੰਧਿਤ ਹੈ ਨਾ ਕਿ ਬਾਣੀ ਦੇ ਨਾਂ ਨਾਲ। ਅਸੀਂ ਕਿਸੇ ਵਿਵਾਦ 'ਚ ਪਏ ਬਿਨਾਂ, ਆਪਣੇ ਚਰਚਾ-ਅਧੀਨ ਵਿਸ਼ੇ ਨੂੰ ਅਗਾਂਹ ਤੋਰਦੇ ਹਾਂ।

'ਦੱਖਣੀ ਓਅੰਕਾਰ' ਬਾਣੀ ਦੇ ਪ੍ਰਥਮ ਪਦੇ ਦਾ ਸਾਰ-ਤੱਤ ਇਹ ਹੈ ਕਿ ਸਾਰੀ ਸ੍ਰਿਸ਼ਟੀ ਬਲਕਿ ਇਸਦਾ ਅਖੌਤੀ ਰਚਨਹਾਰ (ਬ੍ਰਹਮਾ) ਭੀ ਹਰੀ/ ਪ੍ਰਮਾਤਮਾ ਨੇ ਹੀ ਬਣਾਇਆ। ਇਸ ਪਦੇ ਦੇ ਪਹਿਲੇ ਛੇ ਵਾਕ

ਓਅੰਕਾਰਿ/ ਓਅੰਕਾਰੁ ਸ਼ਬਦ ਨਾਲ ਸ਼ੁਰੂ ਹੁੰਦੇ ਹਨ ਤੇ ਅਗਲੇ ਦੋ ਵਾਕ 'ਓਨਮ' ਸ਼ਬਦ ਨਾਲ। ਨੌਵੇਂ ਵਾਕ ਰਾਹੀਂ ਪਾਂਡਿਆਂ/ਪੁਜਾਰੀਆਂ ਨੂੰ ਸੰਬੋਧਨ ਕਰਕੇ ਨੌਵੇਂ ਤੇ ਦਸਵੇਂ ਵਾਕਾਂ ਵਿਚ ਉਨ੍ਹਾਂ ਨੂੰ ਉਪਦੇਸ਼ ਦਿੱਤਾ ਗਿਆ ਹੈ ਕਿ ਗੁਰੂ ਦੇ ਹੁਕਮ ਅੰਦਰ ਰਹਿ ਕੇ ਆਪਣੇ ਹਿਰਦੇ ਦੇ ਅੰਦਰ ਰਾਮ ਨਾਮ ਲਿਖੋ ਨਾ ਕਿ ਹੋਰ ਆਲ -ਜੰਜਾਲ।' ਯਥਾ-

ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥
ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥
ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰ ਤ੍ਰਿਭਵਣ ਸਾਰੁ॥
ਸੁਣਿ ਪਾਂਡੇ ਕਿਆ ਲਿਖਹੁ ਜੰਜਾਲਾ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ ਰਹਾਉ॥

ਉਪਰੋਕਤ ਵਾਕਾਂ ਦਾ ਭਾਵ-ਅਰਥ ਇਹ ਹੈ- ਕਰਤਾ ਪੁਰਖ ਵਾਹਿਗੁਰੂ ਤੋਂ ਹੀ ਬ੍ਰਹਮਾ ਦੀ ਉਤਪਤੀ ਹੋਈ ਜਿਸ ਨੇ 'ਓਅੰਕਾਰ' ਨੂੰ ਚਿਤ ਵਿਚ ਲਿਆਂਦਾ। ਓਸੇ ਹਰੀ/ਵਾਹਿਗੁਰੂ ਦੀ ਇੱਛਾ/ ਰਜ਼ਾ ਅਨੁਸਾਰ ਪਹਾੜ ਹੋਂਦ ਵਿਚ ਆਏ ਅਤੇ ਸਮੇਂ ਦੀ ਵੰਡ ਹੋਈ ਅਥਵਾ ਯੁੱਗ ਬਣੇ। 'ਓਅੰਕਾਰ' ਸਦਕਾ ਹੀ ਵੇਦਾਂ ਦਾ ਨਿਰਮਾਣ ਹੋਇਆ। 'ਓਅੰਕਾਰ ਸਦਕਾ ਹੀ ਗੁਰੂ ਨੂੰ ਮੰਨਣ ਵਾਲੇ ਤਰੇ। ਹੇ ਪੰਡਿਓ, ਪੁਜਾਰੀਓ। ਓਨਮ (ਓਅੰ) ਅੱਖਰ ਦਾ ਭਾਵ ਸੁਣੋ। ਹੇ ਪਾਂਡੇ! ਤੂੰ ਸੱਚੇ ਅਥਵਾ ਪੂਰੇ ਗੁਰੂ ਦੀ ਸ਼ਰਨ ਵਿਚ ਜਾ ਕੇ ਰਾਮ ਦਾ ਨਾਮ (ਆਪਣੇ ਹਿਰਦੇ ਅੰਦਰ) ਲਿਖ, ਕਿਸੇ ਬਾਹਰੀ ਆਲ-ਜੰਜਾਲ 'ਚ ਨਾ ਪੈ ਅਥਵਾ ਸਭ ਜੰਜਾਲਾਂ ਦਾ ਤਿਆਗ ਕਰ।

ਉਪਰੋਕਤ ਦਿੱਤੇ ਪਹਿਲੇ ਪਦੇ ਤੋਂ ਉਪਰੰਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅੰਕ ੯੩੦ਉੱਪਰ ਹੀ ਪੰਜਵੇਂ ਪਦੇ ਦੇ ਇਹ ਦੋ ਵਾਕ ਵੀ ਓਅੰਕਾਰ ਅਥਵਾ ਏਕੰਕਾਰ ਦੀ ਸੱਤਾ, ਸ਼ਕਤੀ ਤੇ ਮਹਾਨਤਾ ਦਾ ਆਭਾਸ ਸਾਨੂੰ ਕਰਵਾਉਂਦੇ ਹਨ:

ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥
ਏਕੰਕਾਰ ਅਵਰ ਨਹੀ ਦੂਜਾ ਨਾਨਕ ਏਕ ਸਮਾਈ॥

ਜਿਵੇਂ ਸਮੁੰਦਰ ਦੇ ਜਲ ਦੀਆਂ ਤਰੰਗਾਂ ਤੇ ਉਹਦੇ ਜਲ ਵਿਚ ਕੇਵਲ ਵੇਖਣ ਮਾਤਰ ਹੀ ਅੰਤਰ ਹੁੰਦਾ ਹੈ ਪਰੰਤੂ ਓਹ ਦੋਵੇਂ ਇਕ ਹੀ ਜਲ ਦੇ ਦੋ ਰੂਪ ਹੁੰਦੇ ਹਨ ਤਿਵੇਂ ਹੀ ਅਕਾਲ ਪੁਰਖ ਅਤੇ 'ਏਕੰਕਾਰ' ਅਥਵਾ 'ਓਅੰਕਾਰ'ਇਕੋ ਹੀ ਹਨ। ਜਲ ਨੂੰ ਗਾਗਰ ਜਾਂ ਬੋਤਲ ਅੰਦਰ ਬੰਦ ਕੀਤਿਆਂ ਉਹਦਾ ਆਕਾਰ ਤਾਂ ਭਿੰਨ ਲਗਦਾ ਹੈ ਪਰ ਜਲ ਦੇ ਗੁਣ ਨਹੀਂ ਬਦਲਦੇ। ਉਪਰੋਕਤ ਪੰਕਤੀਆਂ ਦਾ ਭਾਵ ਏਹੀ ਹੈ ਕਿ ਅਕਾਲ ਪੁਰਖੁ ਸਦਾ ਸਾਡੇ ਨਿਕਟ ਹੁੰਦਾ ਹੈ, ਸਾਡੇ ਹਿਰਦੇ 'ਚ ਹੁੰਦਾ ਹੈ ਦੂਰ ਤਾਂ ਕਦਾਚਿਤ ਨਹੀਂ ਹੁੰਦਾ। ਉਹ ਵਾਹਿਗੁਰੂ ਆਪ ਹੀ ਏਕੰਕਾਰ ਜਾਂ ਓਅੰਕਾਰ ਹੈ, ਦੋਹਾਂ 'ਚ ਕੋਈ ਭਿੰਨ-ਭੇਦ ਨਹੀਂ। ਕੇਵਲ ਅੱਖਰ ਭਿੰਨ ਹਨ, ਹੋਂਦ ਇਕੋ ਹੈ।

ਹੁਣ ਅਸੀਂ ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਆਏ ਕੁਝ ਹੋਰ ਵਾਕਾਂ ਤੇ ਵੀ ਪੰਛੀਝਾਤ ਪਾਉਂਦੇ ਹਾਂ ਜਿਨ੍ਹਾਂ ਅੰਦਰ ਓਅੰਕਾਰ ਜਾਂ ਏਕੰਕਾਰ ਸ਼ਬਦ ਆਇਆ ਹੈ। ਇਕ ਦੋ ਵਾਕਾਂ ਤੋਂ ਛੁੱਟ ਬਾਕੀ ਵਾਕਾਂ ਦੇ ਅਰਥ ਸ੍ਵੈ-ਸਪਸ਼ਟ ਹਨ। ਯਥਾ:

ਮਨ ਭੂਲੋ ਬਹੁ ਚਿਤੈ ਵਿਕਾਰੁ॥
ਮਨੁ ਭੂਲੋ ਸਿਰਿ ਆਵੈ ਭਾਰੁ॥
ਮਨ ਮਾਨੈ ਹਰਿ ਏਕੰਕਾਰ॥ (ਗਉੜੀ ਮ:੧ ਅੰਕ ੨੨੨)
ਕਈ ਕੋਟਿ ਖਾਣੀ ਅਰੁ ਖੰਡ॥
ਕਈ ਕੋਟਿ ਅਕਾਸ ਬ੍ਰਹਮੰਡ॥
ਕਈ ਕੋਟਿ ਹੋਏ ਅਵਤਾਰ॥
ਕਈ ਜੁਗਤਿ ਕੀਨੋ ਬਿਸਥਾਰ॥
ਕਈ ਬਾਰ ਪਸਰਿਓ ਪਾਸਾਰ॥
ਸਦਾ ਸਦਾ ਇਕ ਏਕੰਕਾਰੁ॥ (ਸੁਖਮਨੀ ਮ:੫ ਅੰਕ ੨੭੬)
ਆਪਿ ਸਤਿ ਕੀਆ ਸਭੁ ਸਤਿ॥
ਤਿਸੁ ਪ੍ਰਭ ਤੇ ਸਗਲੀ ਉਤਪਤਿ॥
ਤਿਸੁ ਭਾਵੈ ਤਾ ਕਰੇ ਬਿਸਥਾਰ॥
ਤਿਸੁ ਭਾਵੈ ਤਾਂ ਇਕੰਕਾਰੁ॥ (ਸੁਖਮਨੀ ਮ: ੫ ਅੰਕ ੨੯੪)
ਜਲਿ ਥਲਿ ਪੂਰਿਆ ਸੁਆਮੀ ਸਿਰਜਨਹਾਰੁ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥
(ਥਿਤੀ ਗਉੜੀ ਮ: ੫, ਅੰਕ ੨੯੬)
ਸਾਧ ਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰੁ ਅਧਾਰ।
(ਸੋਰਠਿ ਮ: ੫ ਘਰੁ ੧ ਤਿਤੁਕੇ)
ਅਗਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ
(ਧਨਾਸਰੀ ਮ:੧ ਛੰਤ, ਅੰਕ ੬੮੮)
ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥
ਏਕ ਬਿਸਥੀਰਨ ਏਕ ਸੰਪੂਰਨ ਏਕੈ ਪ੍ਰਾਨ ਅਧਾਰਾ॥
(ਬਿਲਾਵਲ ਮ: ੫ ਚਉਪਦੇ, ਘਰ ੭)
ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥
ਵਣ ਤ੍ਰਿਣੁ ਤ੍ਰਿਭਵਣ ਪਾਣੀ॥ ਚਾਰਿ ਬੇਦ ਚਾਰੇ ਖਾਣੀ॥
ਖੰਡ ਦੀਪ ਸਭ ਲੋਆ॥ ਏਕ ਕਵਾਵੈ ਤੇ ਸਭਿ ਹੋਆ॥
(ਮਾਰੂ ਮ: ੫ ਘਰੁ ੪, ਅੰਕ ੧੦੦੩)
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬਿ ਗਵਾਇਦਾ॥
(ਮਾਰੂ ਮਹਲਾ ੧ ਦਖਣੀ, ਅੰਕ ੧੦੩੪)
ਤੂੰ ਏਕੰਕਾਰ ਨਿਰਾਲਮੁ ਰਾਜਾ॥
(ਮਾਰੂ ਮਹਲਾ ੧ ਅੰਕ ੧੦੩੯)
ਏਕੰਕਾਰੁ ਸਤਿਗੁਰੁ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ॥
(ਮਾਰੂ ਸੋਲਹੇ ਮਹਲਾ ਮ:੫ ੧੦੭੮)
ਓਅੰਕਾਰ ਆਦਿ ਮੈ ਜਾਨਾ॥
ਲਿਖਿ ਅਰੁ ਮੇਟੈ ਤਾਹਿ ਨ ਮਾਨਾ॥
ਓਅੰਕਾਰ ਲਖੈ ਜਉ ਕੋਈ॥
ਸੋਈ ਲਖਿ ਮੇਟਨਾ ਨਾ ਹੋਈ॥
(੫੨ ਅਖਰੀ ਗਉੜੀ ਕਬੀਰ ਜੀ ਕੀ ਪੰਨਾ ੩੪੦)

ਇਨ੍ਹਾਂ ਵਾਕਾਂ ਤੋਂ ਵੀ ਸਪਸ਼ਟ ਹੈ ਕਿ ਕਰਤਾ ਪੁਰਖੁ ਕਰਤਾਰ ਤੇ ਏਕੰਕਾਰ/ਓਅੰਕਾਰ ਇਕੋ ਹੀ ਹਸਤੀ ਤੇ ਸ਼ਕਤੀ ਦੇ ਦੋ ਨਾਂ ਹਨ, ਇਨ੍ਹਾਂ ਵਿਚ ਫ਼ਰਕ ਰੱਤੀ ਭਰ ਵੀ ਨਹੀਂ।

ਸੋ ਉਹ ਜੋ ਸਰਵ ਵਿਆਪੀ ਤੇ ਸਰਬ-ਸ਼ਕਤੀਮਾਨ ਹੈ ਤੇ ਜਿਸ ਹਰ ਸ਼ੈ ਪੈਦਾ ਕੀਤੀ ਹੈ ਤੇ ਸਭ ਨੂੰ ਆਪਣੇ ਨਿਯੰਤਰਣ ਵਿਚ ਰਖਿਆ ਹੈ ਉਹ ਆਪ ਹੀ ਕਰਤਾ ਪੁਰਖੁ ਹੈ, ਆਪੁ ਹੀ ਸ਼ਬਦ ਹੈ, ਆਪ ਹੀ ਪਰਮ-ਸੱਚਾਈ ਹੈ ਤੇ ਆਪ ਹੀ ਓਮ/ਓਅੰ/ਓਅੰਕਾਰ/ ਏਕੰਕਾਰ ਹੈ, ਆਪ ਹੀ ਸੂਖਮ ਹੈ, ਆਪ ਹੀ ਸਥੂਲ ਹੈ। ਸਭ ਉਸ 'ਚੋਂ ਨਿਕਲੇ ਹਨ ਤੇ ਓਸੇ ਵਿਚ ਹੀ ਲੀਨ ਹੋ ਜਾਂਦੇ ਹਨ। ਉਹ ਅਕਾਲ ਪੁਰਖੁ ਅਧਿਆਤਮਕਤਾ ਦੀ ਸਿਖ਼ਰ ਹੈ, ਬੁਲੰਦੀ ਹੈ। ਸਾਡੇ ਜੀਵਨ ਦਾ ਮਕਸਦ ਵੀ ਉਸ ਬੁਲੰਦੀ ਨੂੰ ਪ੍ਰਾਪਤ ਕਰਨਾ ਹੈ, ਪਰ ਇਹ ਸੰਭਵ ਤਾਂ ਹੀ ਹੋਵੇਗਾ ਜੇ ਅਸੀਂ ਉਸ ਵਾਂਗ ਨਿਰਭੈ ਤੇ ਨਿਰਵੈਰ, ਨਿਰਮਲ ਤੇ ਨਿਰਛਲ ਹੋ, ਉਸਦਾ ਸਦਾ ਸਿਮਰਨ ਕਰੀਏ।

– ਡਾ. ਕੁਲਦੀਪ ਸਿੰਘ ਧੀਰ

# ਕੁਲਦੀਪ ਨਈਅਰ: ਭਾਰਤੀ ਪੱਤਰਕਾਰੀ ਦਾ ਸ਼ਾਹ ਅਸਵਾਰ

ਕੁਲਦੀਪ ਨਈਅਰ ਨਹੀਂ ਰਹੇ। 95 ਸਾਲ ਦੀ ਉਮਰ 'ਚ ਉਹ ਇਸ ਜਹਾਨ ਤੋਂ ਰੁਖ਼ਸਤ ਹੋ ਗਏ। ਨਈਅਰ ਲਿਖਦੇ ਅੰਗਰੇਜ਼ੀ ਵਿੱਚ ਸਨ ਪਰ ਗੱਲਬਾਤ ਠੇਠ ਪੰਜਾਬੀ ਵਿੱਚ ਕਰਦੇ ਸਨ। ਉਹ 14 ਜ਼ੁਬਾਨਾਂ ਦੀਆਂ ਅੱਸੀ ਅਖ਼ਬਾਰਾਂ ਵਿੱਚ ਛਪਦੇ ਰਹੇ। ਸਵੱਛ, ਨਿਡਰ, ਉਸਾਰੂ, ਰੌਚਿਕ ਤੇ ਗੁੱਝੇ ਭੇਤ ਜ਼ਾਹਿਰ ਕਰਨ ਵਾਲੀ ਉਸ ਦੀ ਪੱਤਰਕਾਰੀ ਦੇ ਦੀਵਾਨੇ ਦੁਨੀਆਂ ਦੇ ਕੋਨੇ ਕੋਨੇ ਵਿੱਚ ਹਨ। ਉਹ ਡੇਲੀ ਸਟਾਰ, ਸੰਡੇ ਗਾਰਡੀਅਨ, ਦਿ ਨਿਊਜ਼, ਡਾਅਨ, ਐਕਸਪ੍ਰੈੱਸ ਟ੍ਰਿਬਿਊਨ ਤੇ ਹੋਰ ਅਨੇਕਾਂ ਅਖ਼ਬਾਰਾਂ/ਰਸਾਲਿਆਂ ਦੇ ਜ਼ਰੀਏ ਉਨ੍ਹਾਂ ਨਾਲ ਜੁੜਦੇ ਰਹੇ।



ਵਾਹਗੇ ਦੇ ਉਸ ਪਾਰ ਸਿਆਲਕੋਟ ਤੋਂ ਉੱਜੜੇ ਨਈਅਰ ਨੂੰ ਉਸ ਧਰਤੀ ਅਤੇ ਉਸ ਦੇ ਲੋਕਾਂ ਨਾਲ ਵੀ ਓਨਾ ਹੀ ਮੋਹ ਸੀ, ਜਿੰਨਾ ਵਾਹਗੇ ਦੇ ਇਸ ਪਾਰ ਦੀ ਧਰਤੀ ਅਤੇ ਲੋਕਾਂ ਨਾਲ। ਪਿਛਲੇ ਪੰਦਰਾਂ ਸਾਲ ਤੋਂ ਉਹ ਆਪਣੇ ਸਾਥੀਆਂ ਸਮੇਤ ਦੇਸ਼ ਵੰਡ ਦੀ ਰਾਤ ਨੂੰ ਵਾਹਗਾ ਬਾਰਡਰ ਉੱਤੇ ਦੋਸਤੀ ਦੀਆਂ ਮੋਮਬੱਤੀਆਂ ਬਾਲਣ ਜਾਂਦੇ ਰਹੇ। ਉਸ ਦੇ ਇਸ ਮੋਹ ਉੱਤੇ ਤਨਜ਼ ਕਰਦਿਆਂ ਸੰਸਦ ਵਿੱਚ ਭਾਸ਼ਣ ਕਰਦੇ ਸਮੇਂ ਇੱਕ ਵਾਰ ਤਤਕਾਲੀ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਨੇ ਉਨ੍ਹਾਂ ਨੂੰ ਉੱਥੇ ਨਾ ਬੈਠਾ ਦੇਖ ਕਿਹਾ ਸੀ: "ਕੁਲਦੀਪ ਨਹੀਂ ਆਇਆ ਅਜੇ। ਕਿਤੇ ਪਾਕਿਸਤਾਨ ਤਾਂ ਨਹੀਂ ਚਲਾ ਗਿਆ।" ਉਨ੍ਹਾਂ ਨੇ ਤਕਰੀਬਨ ਇੱਕ ਸਦੀ ਦੇ ਭਾਰਤ ਦੇ ਇਤਿਹਾਸ ਨੂੰ ਆਪਣੇ ਸਾਹਮਣੇ ਸਿਰਜਿਆ ਜਾਂਦਾ ਦੇਖਿਆ। ਇਸ ਸਿਰਜਣਾ ਵਿੱਚ ਵਰਨਣਯੋਗ ਭੂਮਿਕਾ ਨਿਭਾਉਣ ਵਾਲੀ ਹਰ ਨਿੱਕੀ ਵੱਡੀ ਸ਼ਖ਼ਸੀਅਤ ਨੂੰ ਮਿਲਣ, ਜਾਣਨ ਤੇ ਸਮਝਣ ਦੇ ਜਿੰਨੇ ਮੌਕੇ ਹਾਲਾਤ ਨੇ ਨਈਅਰ ਨੂੰ ਬਖ਼ਸ਼ੇ, ਓਨੇ ਸ਼ਾਇਦ ਹੀ ਸਾਡੇ ਸਮਿਆਂ ਦੇ ਕਿਸੇ ਹੋਰ ਪੱਤਰਕਾਰ ਨੂੰ ਮਿਲੇ ਹੋਣ। ਦੇਸ਼ ਵੰਡ ਵੇਲੇ ਕਤਲੇਆਮ ਉਨ੍ਹਾਂ ਦੇਖਿਆ। ਮਹਾਤਮਾ ਗਾਂਧੀ ਨੂੰ ਬਿਰਲਾ ਮੰਦਰ ਵਿੱਚ ਪ੍ਰਾਰਥਨਾ ਕਰਦੇ ਤੱਕਿਆ। ਨਹਿਰੂ, ਭੁੱਟੋ, ਮਾਊਂਟਬੈਟਨ, ਰੈੱਡਕਲਿਫ਼, ਜ਼ਿਆ ਉੱਲ ਹੱਕ, ਮਾਰਗ੍ਰੇਟ ਥੈਚਰ ਜਿਹੀਆਂ ਸ਼ਖ਼ਸੀਅਤਾਂ ਨਾਲ ਸਵਾਲ ਜਵਾਬ ਕੀਤੇ। ਗੋਵਿੰਦ ਵੱਲਭ ਪੰਤ ਅਤੇ ਲਾਲ ਬਹਾਦਰ ਸ਼ਾਸਤਰੀ ਨਾਲ ਕੰਮ ਕੀਤਾ। ਯੂਐੱਨਆਈ, ਇੰਡੀਅਨ ਐਕਸਪ੍ਰੈੱਸ ਅਤੇ ਸਟੇਟਸਮੈਨ ਦੇ ਸੰਪਾਦਕ ਰਹੇ। ਨਹਿਰੂ ਤੋਂ ਲੈ ਕੇ ਮੋਦੀ ਤਕ ਹਰ ਪ੍ਰਧਾਨ ਮੰਤਰੀ ਨੂੰ ਉਨ੍ਹਾਂ ਨੇੜਿਓਂ ਦੇਖਿਆ, ਸਮਝਿਆ ਹੈ ਅਤੇ ਹਰ ਕਿਸੇ ਨੇ ਉਨ੍ਹਾਂ ਦੀਆਂ ਟਿੱਪਣੀਆਂ ਨੂੰ ਗੌਲਿਆ।

ਕੁਲਦੀਪ ਨਈਅਰ ਦਾ ਪੂਰਾ ਨਾਮ ਕੁਲਦੀਪ ਸਿੰਘ ਸੀ। ਜਨਮ ਸਿਆਲਕੋਟ (ਹੁਣ ਪਾਕਿਸਤਾਨ) ਦੇ ਡਾ. ਗੁਰਬਖ਼ਸ਼ ਸਿੰਘ ਦੇ ਘਰ 14 ਅਗਸਤ 1923 ਨੂੰ ਹੋਇਆ। ਮਾਤਾ ਪੂਰਨ ਦੇਵੀ ਸਿੱਖਾਂ ਦੀ ਧੀ ਸੀ। ਰੋਜ਼ ਗੁਰਦੁਆਰੇ ਜਾਣ ਵਾਲੀ। ਉਸ ਦੇ ਪਿਤਾ ਤੇ ਦਾਦਾ ਭਾਵੇਂ ਕੇਸਧਾਰੀ ਨਹੀਂ ਸਨ, ਪਰ ਪਰਿਵਾਰ ਦੇ ਸਾਰੇ ਬੱਚਿਆਂ ਦੇ ਨਾਂ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲੈ ਕੇ ਹੀ ਰੱਖਦੇ ਸਨ। ਕੇਸ ਨਾ ਰੱਖਣ ਕਰਕੇ ਕੁਲਦੀਪ ਨਾ ਸਿੱਖ ਹੋਣ ਦਾ ਦਾਅਵਾ ਜਾਂ ਦਿਖਾਵਾ ਕਰਦੇ ਤੇ ਨਾ ਸਹਿਜਧਾਰੀ ਸਿੱਖ ਕਹਾਉਣ ਲਈ ਬਜ਼ਿੱਦ ਸਨ। ਇਸ ਲਈ ਜਵਾਨੀ ਵਿੱਚ ਪੈਰ ਧਰਦੇ ਹੀ ਆਪਣੇ ਨਾਂ ਨਾਲ ਸਿੰਘ ਲਿਖਣਾ ਛੱਡ ਦਿੱਤਾ ਤੇ ਕੁਲਦੀਪ ਨਈਅਰ ਬਣ ਗਏ। ਉਨ੍ਹਾਂ ਸਿਆਲਕੋਟ ਤੋਂ ਸਕੂਲੀ ਪੜ੍ਹਾਈ ਕਰ ਕੇ ਮਰੇ ਕਾਲਜ ਤੋਂ ਐੱਫਏ ਕੀਤੀ। ਫਿਰ ਫੋਰਮੈਨ ਕਾਲਜ ਲਾਹੌਰ ਤੋਂ ਬੀਏ ਅਤੇ ਐੱਲਐੱਲਬੀ ਲਾਅ ਕਾਲਜ ਲਾਹੌਰ ਤੋਂ ਕੀਤੀ। ਉਦੋਂ ਹੀ ਦੇਸ਼ ਵੰਡ ਹੋ ਗਈ। ਚੰਗੀ ਭਲੀ ਪ੍ਰੈਕਟਿਸ, ਦੁਕਾਨ ਅਤੇ ਘਰ ਛੱਡ ਕੇ ਪਿਤਾ ਦੇਸ਼ ਛੱਡਣ ਲਈ ਤਿਆਰ ਨਹੀਂ ਸਨ। ਹਾਲਾਤਵੱਸ ਮਹੀਨੇ ਕੁ ਬਾਅਦ ਉਨ੍ਹਾਂ ਨੂੰ ਪਾਕਿਸਤਾਨ ਤੋਂ ਹਿਜਰਤ ਕਰਨੀ ਪਈ। ਦਿੱਲੀ ਅਜੇ ਦੰਗਿਆਂ ਵਿੱਚ ਉਲਝੀ ਹੋਈ ਸੀ ਜਦੋਂ 15 ਸਤੰਬਰ 1947 ਨੂੰ ਦਿੱਲੀ ਪੁੱਜੇ। ਉੱਥੇ ਕੁਲਦੀਪ ਦੀ ਮਾਸੀ ਸੀ। ਮਾਸੀ ਦੇ ਦਰਿਆਗੰਜ ਵਾਲੇ ਘਰ ਵਿੱਚ ਸਾਮਾਨ ਟਿਕਾ ਕੁਲਦੀਪ ਮਹਾਤਮਾ ਗਾਂਧੀ ਦੇ ਦਰਸ਼ਨਾਂ ਲਈ ਬਿਰਲਾ ਹਾਊਸ ਚਲਾ ਗਿਆ। ਦਰਿਆਗੰਜ ਨੇੜੇ ਜਾਮਾ ਮਸਜਿਦ ਖੇਤਰ ਵਿੱਚ ਕਮਿਊਨਿਸਟ ਪਾਰਟੀ ਦਿੱਲੀ ਦਾ ਹੈੱਡ ਕੁਆਰਟਰ ਸੀ। ਲਾਹੌਰ ਵਿੱਚ ਕਾਲਜ ਪੜ੍ਹਦੇ ਸਮੇਂ ਕੁਲਦੀਪ ਦਾ ਖੱਬੇ ਪੱਖੀ ਵਿਦਿਆਰਥੀ ਨੇਤਾਵਾਂ ਨਾਲ ਮੇਲ-ਜੋਲ ਸੀ। ਉਨ੍ਹਾਂ ਬਾਰੇ ਜਾਨਣ ਦੀ ਉਤਸੁਕਤਾਵੱਸ ਉਹ ਪਾਰਟੀ ਦੇ ਦਫ਼ਤਰ ਜਾ ਪੁੱਜੇ। ਉੱਥੇ ਮੁਹੰਮਦ ਫ਼ਾਰੂਕੀ ਨੇ ਉਸ ਨੂੰ ਪਾਰਟੀ ਦੇ ਅਖ਼ਬਾਰ 'ਪੀਪਲਜ਼ ਵੀਕਲੀ' ਫੜਾ ਦਿੱਤੇ ਅਤੇ ਕਿਹਾ ਕਿ ਵੇਚ ਕੇ ਕੁਝ ਫੰਡ ਇਕੱਠਾ ਕਰ। ਫ਼ਾਰੂਕੀ ਨੇ ਹੀ ਆਪਣੇ ਇੱਕ ਵਾਕਿਫ ਮੁਹੰਮਦ ਯਾਸੀਨ ਕੋਲ ਕੁਲਦੀਪ ਨੂੰ ਲਵਾ ਦਿੱਤਾ। ਉਹ ਉਰਦੂ ਅਖ਼ਬਾਰ 'ਅੰਜਾਮ' ਕੱਢਦਾ ਸੀ ਤੇ ਕੁਲਦੀਪ ਨੇ ਬੀਏ ਵਿੱਚ ਫਾਰਸੀ ਲਈ ਹੋਈ ਸੀ। ਇੰਜ ਸ਼ੁਰੂ ਹੋਇਆ ਉਸ ਦਾ ਪੱਤਰਕਾਰੀ ਦਾ ਸਫ਼ਰ। ਆਗਾਜ਼ ਦੀ ਥਾਂ 'ਅੰਜਾਮ' ਤੋਂ। ਅੰਗਰੇਜ਼ੀ ਦੀ ਥਾਂ ਉਰਦੂ ਤੋਂ। 'ਅੰਜਾਮ' ਵਾਲਿਆਂ ਕੁਲਦੀਪ ਨੂੰ ਜੁਆਇੰਟ ਐਡੀਟਰ ਲਾ ਲਿਆ।

'ਅੰਜਾਮ' ਛੱਡ ਕੇ ਉਨ੍ਹਾਂ ਇੱਕ ਹੋਰ ਉਰਦੂ ਅਖ਼ਬਾਰ 'ਵਹਾਦਤ' ਵਿੱਚ ਨੌਕਰੀ ਸ਼ੁਰੂ ਕੀਤੀ। ਉਸੇ ਅਖ਼ਬਾਰ ਵਿੱਚ ਉਨ੍ਹਾਂ ਦੀ ਮੁਲਾਕਾਤ ਮੌਲਾਨਾ ਹਸਰਤ ਮੋਹਾਨੀ ਨਾਲ ਹੋ ਗਈ। ਉਨ੍ਹਾਂ ਕਿਹਾ, "ਬੇਟਾ ਸ਼ਾਇਰੀ ਤੇਰੇ ਵੱਸ ਦੀ ਗੱਲ ਨਹੀਂ। ਇਹ ਤੁਕਬੰਦੀ ਛੱਡ। ਉਰਦੂ ਪੱਤਰਕਾਰੀ ਤੇਰੇ ਲਈ ਛੋਟੀ ਹੈ। ਕੋਈ ਵੱਡਾ ਅਸਮਾਨ ਵੇਖ।" ਕੁਲਦੀਪ ਨੇ ਦੋਵੇਂ ਗੱਲਾਂ ਮੰਨ ਲਈਆਂ। ਸ਼ਾਇਰੀ ਛੱਡ ਦਿੱਤੀ। ਅਖ਼ਬਾਰ ਛੱਡ ਕੇ 'ਯੂਨਾਈਟਿਡ ਸਟੇਟਸ ਇਨਫਰਮੇਸ਼ਨ ਸਰਵਿਸ' (ਯੂਐੱਸਆਈਐੱਸ) ਦੀ ਨੌਕਰੀ ਲੈ ਲਈ। ਇਸੇ ਅਮਰੀਕੀ ਸਰਵਿਸ ਦੌਰਾਨ ਉਨ੍ਹਾਂ ਨੇ ਅਮਰੀਕਾ ਜਾ ਕੇ ਨਾਰਥ ਵੈਸਟਰਨ ਯੂਨੀਵਰਸਿਟੀ ਤੋਂ ਜਰਨਲਿਜ਼ਮ ਦੀ ਐੱਮ ਐੱਸਸੀ ਕੀਤੀ। ਇਸ ਵਾਸਤੇ ਸੈਟਰਡੇ ਰੀਵਿਊ ਆਫ ਲਿਟਰੇਚਰ ਦੇ ਐਡੀਟਰ ਨਾਰਮਨ ਕਜ਼ਨਜ਼ ਨੇ ਸਹਾਇਤਾ ਕੀਤੀ। ਦੇਸ਼ ਵੰਡ ਦੇ ਛੇਤੀ ਪਿੱਛੋਂ ਉਨ੍ਹਾਂ ਉਸ ਲਈ ਦੁਭਾਸ਼ੀਏ ਦਾ ਕੰਮ ਕੀਤਾ ਸੀ।

ਵਿਦੇਸ਼ੀ ਡਿਗਰੀ ਲੈ ਕੇ ਵਾਪਸ ਆਉਣ ਉਪਰੰਤ ਉਨ੍ਹਾਂ ਨੇ 'ਟਾਈਮਜ਼ ਆਫ ਇੰਡੀਆ' ਅਤੇ 'ਹਿੰਦੂ' ਵਿੱਚ ਨੌਕਰੀ ਲੈਣ ਦੇ ਯਤਨ ਕੀਤੇ। ਅਸਫਲ ਰਹਿਣ ਉਪਰੰਤ ਵਾਪਸ ਯੂਐੱਸਆਈਐੱਸ ਕੋਲ ਆ ਗਏ। ਫਿਰ

# ਪੰਜਾਬੀ ਅਕਾਦਮੀ ਵੱਲੋਂ ਵਿਸ਼ੇਸ਼ ਸਮਾਗਮ
# 'ਅੰਮ੍ਰਿਤਾ ਪ੍ਰੀਤਮ ਨੂੰ ਯਾਦ ਕਰਦਿਆਂ'

ਨਵੀਂ ਦਿੱਲੀ: ਦਿੱਲੀ ਸਰਕਾਰ ਦੀ ਪੰਜਾਬੀ ਅਕਾਦਮੀ ਵੱਲੋਂ ਮਰਹੂਮ ਸ਼ਾਇਰਾ ਤੇ 'ਨਾਗਮਣੀ' ਰਸਾਲੇ ਦੀ ਸੰਪਾਦਕ ਅੰਮ੍ਰਿਤਾ ਪ੍ਰੀਤਮ ਦੀ ਜਨਮ ਸ਼ਤਾਬਦੀ ਦੇ ਸਬੰਧ ਵਿੱਚ ਵਿਸ਼ੇਸ ਸਮਾਗਮ ਭਾਈ ਵੀਰ ਸਿੰਘ ਸਾਹਿਤ ਸਦਨ ਵਿਖੇ ਕਰਵਾਇਆ ਗਿਆ, ਜਿਸ ਵਿੱਚ ਅੰਮ੍ਰਿਤਾ ਪ੍ਰੀਤਮ ਬਾਰੇ ਵੱਖ-ਵੱਖ ਲੇਖਕਾਂ ਨੇ ਆਪਣੇ ਵਿਚਾਰ ਪੇਸ਼ ਕੀਤੇ।

'ਅੰਮ੍ਰਿਤਾ ਪ੍ਰੀਤਮ ਨੂੰ ਯਾਦ ਕਰਦਿਆਂ' ਨਾਂ ਦੇ ਇਸ ਸਮਾਗਮ ਵਿੱਚ ਉਨ੍ਹਾਂ ਦੇ ਰਚਨਾ ਸੰਸਾਰ ਤੇ ਨਿੱਜੀ ਜੀਵਨ ਨਾਲ ਜੁੜੀਆਂ ਗੱਲਾਂ ਯਾਦ ਕੀਤੀਆਂ ਗਈਆਂ। ਨਿਰੂਪਮਾ ਦੱਤ ਦੀ ਪ੍ਰਧਾਨਗੀ ਹੇਠ ਹੋਏ ਇਸ ਸਮਾਗਮ ਦਾ ਸੰਚਾਲਨ ਨੀਤੂ ਅਰੋੜਾ ਨੇ ਕੀਤਾ। ਉਨ੍ਹਾਂ ਇਕ ਲੇਖਕ ਵੱਲੋਂ ਲਿਖੇ ਨਾਵਲ ਦਾ ਜ਼ਿਕਰ ਕੀਤਾ ਜੋ ਇਸ ਸ਼ਾਇਰਾ ਨੂੰ ਢਾਹ ਲਾਉਂਦਾ ਸੀ। ਅਕਾਦਮੀ ਦੇ ਸਕੱਤਰ ਗੁਰਭੇਜ ਸਿੰਘ ਨੇ ਸਮਾਗਮ ਦੀ ਸ਼ੁਰੂਆਤ ਵੇਲੇ ਕਿਹਾ ਕਿ ਅੰਮ੍ਰਿਤਾ ਦੇ ਪ੍ਰਸ਼ੰਸਕ ਭਾਵੇਂ ਆਲੋਚਨਾ ਵੀ ਕਰਦੇ ਸਨ ਪਰ ਆਲੋਚਕ ਵੀ ਉਨ੍ਹਾਂ ਦੀ ਪ੍ਰਸ਼ੰਸਾ ਕਰਦੇ ਸਨ। ਡਾ. ਮੋਹਨਜੀਤ ਨੇ ਕਿਹਾ ਕਿ ਅੰਮ੍ਰਿਤਾ ਵਿੱਚ ਸਧਾਰਨ ਮਨੁੱਖਾਂ ਵਾਲੇ ਗੁਣ-ਔਗੁਣ ਸਨ ਤੇ ਉਹ ਮਿਲਣ ਆਏ ਰਹੇਕ ਵਿਅਕਤੀ ਨੂੰ ਆਪਣੇ ਨਾਲ ਇਸ ਤਰ੍ਹਾਂ ਜੋੜ ਲੈਂਦੀ ਸੀ ਕਿ ਉਹ ਮੁੜ ਮਿਲਣ ਦੀ ਖਾਹਿਸ਼ ਰੱਖਦਾ ਸੀ। ਲੁਧਿਆਣਾ ਤੋਂ ਆਏ ਬੀਬਾ ਬਲਵੰਤ ਨੇ 'ਨਾਗਮਣੀ' ਦੇ ਮਈ 1966 ਦੇ ਪਹਿਲੇ ਅੰਕ ਤੋਂ ਅਪਰੈਲ 2002 ਦੇ ਆਖਰੀ ਅੰਕ ਸਮੇਤ ਕੁੱਲ 432 ਅੰਕਾਂ ਦੇ ਟਾਈਟਲਾਂ ਦੇ ਰੰਗ ਬਦਲਣ ਦਾ ਅਤੇ ਇਮਰੋਜ ਦੇ ਰੇਖਾ ਚਿੱਤਰਾਂ ਦਾ ਜ਼ਿਕਰ ਕੀਤਾ। ਨਿਰੁਪਮਾ ਦੱਤ ਨੇ ਉਨ੍ਹਾਂ ਦੇ ਸਾਹਿਤ ਦੇ ਅੰਗਰੇਜ਼ੀ ਵਿੱਚ ਅਨੁਵਾਦ ਦੌਰਾਨ ਅੰਮ੍ਰਿਤਾ ਨਾਲ ਨਿਭਾਏ ਪਲਾਂ ਨੂੰ ਯਾਦ ਕੀਤਾ। ਅਮੀਆ ਕੰਵਰ ਵੱਲੋਂ ਮਰਹੂਮ ਸ਼ਾਇਰਾ ਦੇ ਜੀਵਨ ਵਿਚਲੇ ਆਖਰੀ ਪਲਾਂ ਤੇ ਪਰਿਵਾਰ ਦਾ ਜ਼ਿਕਰ ਕੀਤਾ ਗਿਆ। ਪਾਲ ਕੌਰ ਨੇ ਕਿਹਾ ਕਿ ਅੰਮ੍ਰਿਤਾ ਦੀ ਕਵਿਤਾ ਵਿੱਚੋਂ ਪ੍ਰਗਤੀਵਾਦੀ, ਔਰਤ ਦੇ ਅਗਾਂਹਵਧੂ ਹੋਣ ਤੇ ਵਿਸ਼ਵ ਪੱਧਰੀ ਚੇਤਨਾ ਪ੍ਰਗਟ ਹੁੰਦੀ ਹੈ। ਭਾਵੇਂ ਉਨ੍ਹਾਂ ਦੀ ਕਿੰਨੀ ਵੀ ਆਲੋਚਨਾ ਕਰੋ ਪਰ ਉਨ੍ਹਾਂ ਦਾ ਪੰਜਾਬੀ ਸਾਹਿਤ ਵਿੱਚ ਨਿਵੇਕਲਾ ਸਥਾਨ ਰਹੇਗਾ ਹੀ। ਇਸ ਪ੍ਰੋਗਰਾਮ ਵਿੱਚ ਵੱਡੀ ਗਿਣਤੀ ਵਿਚ ਸਰੋਤੇ ਪੁੱਜੇ ਜਿਨ੍ਹਾਂ ਵਿੱਚੋਂ ਨਵੀਂ ਉਮਰ ਦੇ ਸਰੋਤਿਆਂ ਨੇ ਪ੍ਰੋਗਰਾਮ ਵਿੱਚ ਡੂੰਘੀ ਦਿਲਚਸਪੀ ਦਿਖਾਈ।

ਸਾਲ ਕੁ ਵਿਹਲੇ ਰਹੇ। ਫਿਰ ਹਮਾਯੂੰ ਕਬੀਰ ਦੀ ਫ਼ੀਚਰ ਏਜੰਸੀ ਲਈ ਫ਼ੀਚਰ ਲਿਖਿਆ ਜਿਸ ਨੂੰ ਤਿੰਨ ਅਖ਼ਬਾਰਾਂ ਨੇ ਖ਼ਰੀਦਿਆ। ਇਸ ਨਾਲ ਉਨ੍ਹਾਂ ਦੀ ਅੰਗਰੇਜ਼ੀ ਪੱਤਰਕਾਰੀ ਵਿੱਚ ਪੇਸ਼ੇਵਰ ਸ਼ੁਰੂਆਤ ਹੋਈ। ਛੇਤੀ ਪਿੱਛੋਂ ਉਨ੍ਹਾਂ ਨੂੰ ਭਾਰਤ ਸਰਕਾਰ ਦੇ ਪ੍ਰੈੱਸ ਇਨਫਰਮੇਸ਼ਨ ਬਿਓਰੋ ਵਿੱਚ ਨੌਕਰੀ ਮਿਲ ਗਈ। ਉਸ ਨੌਕਰੀ ਨੇ ਉਸ ਨੂੰ ਭਾਰਤ ਦੇ ਹਰ ਹਿੱਸੇ ਦੀ ਯਾਤਰਾ ਦੇ ਅਵਸਰ ਵੀ ਦਿੱਤੇ ਅਤੇ ਦੇਸ਼ ਦੇ ਵਿਭਿੰਨ ਮਸਲਿਆਂ ਉੱਤੇ ਫ਼ੀਚਰ ਲਿਖਣ ਦੀ ਸਮੱਗਰੀ, ਅਵਸਰ ਤੇ ਅਨੁਭਵ ਵੀ। ਬਿਓਰੋ ਨੇ ਤਰੱਕੀ ਦੇ ਕੇ ਰੀਜ਼ਨਲ ਅਫ਼ਸਰ ਬਣਾ ਕੇ ਜਲੰਧਰ ਭੇਜ ਦਿੱਤਾ ਜਿੱਥੇ ਦੇਸ਼ ਵੰਡ ਉਪਰੰਤ ਉਨ੍ਹਾਂ ਦੇ ਪਿਤਾ ਆ ਕੇ ਟਿਕੇ ਸਨ। ਇੱਥੇ ਹੀ ਉਨ੍ਹਾਂ ਦਾ ਵਿਆਹ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਭੀਮ ਸੈਨ ਸੱਚਰ ਦੀ ਬੇਟੀ ਭਾਰਤੀ ਨਾਲ ਹੋਇਆ।

1961 ਵਿੱਚ ਲਾਲ ਬਹਾਦਰ ਸ਼ਾਸਤਰੀ ਗ੍ਰਹਿ ਮੰਤਰੀ ਬਣੇ ਤਾਂ ਉਨ੍ਹਾਂ ਨੇ ਨਈਅਰ ਨੂੰ ਸੂਚਨਾ ਅਫ਼ਸਰ ਬਣਾਈ ਰੱਖਿਆ। ਦੇਸ਼ ਦੇ ਪ੍ਰਧਾਨ ਮੰਤਰੀ ਅਤੇ ਦੇਸ਼ ਵਿਦੇਸ਼ ਦੇ ਸਿਆਸਤਦਾਨਾਂ ਨਾਲ ਨਈਅਰ ਦੇ ਸਬੰਧ ਵਧਾਉਣ ਅਤੇ ਉਨ੍ਹਾਂ ਬਾਰੇ ਭਾਂਤ ਭਾਂਤ ਦੇ ਭੇਤਾਂ ਤੇ ਜਾਣਕਾਰੀ ਵਿੱਚ ਇਨ੍ਹਾਂ ਨਿਯੁਕਤੀਆਂ ਦਾ ਬੜਾ ਮਹੱਤਵ ਹੈ। ਚੀਨੀ ਹੱਲੇ ਉਪਰੰਤ ਕਾਮਰਾਜ ਪਲੈਨ ਅਧੀਨ ਸ਼ਾਸਤਰੀ ਜੀ ਨੇ ਅਸਤੀਫ਼ਾ ਦਿੱਤਾ ਤਾਂ ਨਈਅਰ ਨੇ ਵੀ ਗ੍ਰਹਿ ਮੰਤਰਾਲਾ ਛੱਡ ਦਿੱਤਾ। ਕੁਝ ਸਮਾਂ ਉਨ੍ਹਾਂ ਯੋਜਨਾ ਕਮਿਸ਼ਨ ਵਿੱਚ ਸੂਚਨਾ ਅਫ਼ਸਰ ਵਜੋਂ ਗੁਜ਼ਾਰਿਆ। 1964 ਵਿੱਚ ਦੋ ਸਾਲ ਦੇ ਡੈਪੂਟੇਸ਼ਨ ਉੱਤੇ ਯੂਐੱਨਆਈ ਦਾ ਸੰਪਾਦਕ ਬਣਨ ਚਲੇ ਗਏ।

ਯੂਐੱਨਆਈ ਉਸ ਸਮੇਂ ਤਕਰੀਬਨ ਬੰਦ ਹੋਣ ਵਾਲੀ ਸੀ। ਨਈਅਰ ਨੇ ਏਜੰਸੀ ਨੂੰ ਪੱਕੇ ਪੈਰੀਂ ਖੜ੍ਹਾ ਕੀਤਾ। ਡੈਪੂਟੇਸ਼ਨ ਮੁੱਕਣ ਪਿੱਛੋਂ ਵੀ ਏਜੰਸੀ ਨਾ ਛੱਡੀ। ਨਹਿਰੂ ਤੇ ਸ਼ਾਸਤਰੀ ਦੇ ਦੇਹਾਂਤ ਵੇਲੇ ਉਹ ਏਜੰਸੀ ਵਿੱਚ ਹੀ ਸਨ। ਸ਼ੋਹਰਤ ਕਾਰਨ ਉਨ੍ਹਾਂ ਨੂੰ ਦੂਣੀ ਤਨਖ਼ਾਹ ਉੱਤੇ 'ਸਟੇਟਸਮੈਨ' ਵਰਗੇ ਵੱਡੇ ਅਖ਼ਬਾਰ ਨੇ ਰੈਜ਼ੀਡੈਂਟ ਐਡੀਟਰ ਬਣਾ ਲਿਆ। 'ਸਟੇਟਸਮੈਨ' ਵਿੱਚ ਹੀ ਉਨ੍ਹਾਂ ਆਪਣਾ ਕਾਲਮ 'ਬਿਟਵਿਨ ਦਿ ਲਾਈਨਜ਼' ਲਿਖਣਾ ਸ਼ੁਰੂ ਕੀਤਾ ਜੋ ਉਨ੍ਹਾਂ ਤਕਰੀਬਨ ਪੰਜਤਾਲੀ ਸਾਲ ਜਾਰੀ ਰੱਖਿਆ। ਇਹੀ ਨਹੀਂ, ਉਨ੍ਹਾਂ ਇਸੇ ਨਾਂ ਨਾਲ ਹੀ ਆਪਣੀ ਪਹਿਲੀ ਕਿਤਾਬ ਪ੍ਰਕਾਸ਼ਿਤ ਕੀਤੀ। ਜੂਨ 1975 ਵਿੱਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਐਮਰਜੈਂਸੀ ਦਾ ਐਲਾਨ ਕਰ ਕੇ ਪ੍ਰੈੱਸ ਦੀ ਆਜ਼ਾਦੀ ਖੋਹਣ ਦੇ ਯਤਨ ਕੀਤੇ ਤਾਂ ਨਈਅਰ ਨੇ ਇਸ ਦਾ ਜ਼ਬਰਦਸਤ ਵਿਰੋਧ ਕੀਤਾ। ਸਿੱਟੇ ਵਜੋਂ ਉਨ੍ਹਾਂ ਨੂੰ ਤਿੰਨ ਮਹੀਨੇ ਜੇਲ੍ਹ ਵਿੱਚ ਰਹਿਣਾ ਪਿਆ। ਐਮਰਜੈਂਸੀ ਖ਼ਤਮ ਹੋਈ। ਜਨਤਾ ਪਾਰਟੀ ਸਰਕਾਰ ਬਣੀ। ਉਨ੍ਹਾਂ ਜਨਤਾ ਪਾਰਟੀ ਸਰਕਾਰ ਵੱਲੋਂ ਨੌਂ ਰਾਜਾਂ ਦੀਆਂ ਕਾਂਗਰਸੀ ਸਰਕਾਰਾਂ ਤੋੜਨ ਦਾ ਵਿਰੋਧ ਕੀਤਾ। ਉਹ ਸਭ ਤੋਂ ਬੇਪ੍ਰਵਾਹ ਆਪਣੀ ਪੱਤਰਕਾਰੀ ਨਿਰਪੱਖਤਾ ਨਾਲ ਕਰੀ ਗਏ। ਇੰਦਰਾ ਗਾਂਧੀ ਦੇ ਦੁਬਾਰਾ ਸੱਤਾ ਉੱਤੇ ਪਰਤਣ ਨਾਲ ਇੰਡੀਅਨ ਐਕਸਪ੍ਰੈੱਸ ਨੇ ਇੰਦਰਾ ਨਾਲ ਸਬੰਧ ਸੁਧਾਰਨ ਦਾ ਪ੍ਰਭਾਵ ਦੇਣ ਲਈ ਨਈਅਰ ਤੋਂ ਛੁਟਕਾਰਾ ਪਾਉਣ ਦੀ ਸੋਚੀ। ਨਈਅਰ ਨੇ ਝੱਟ ਅਸਤੀਫ਼ਾ ਦੇ ਦਿੱਤਾ। ਫਰੀਲਾਂਸ ਹੋ ਗਏ।

ਹਾਲਾਤ ਤੇਜ਼ੀ ਨਾਲ ਬਦਲੇ। ਪੰਜਾਬ ਸੰਕਟ, ਬਲੂ ਸਟਾਰ, ਇੰਦਰਾ ਕਤਲ ਕਾਂਡ, ਦਿੱਲੀ ਦੰਗੇ, ਰਾਜੀਵ ਗਾਂਧੀ ਦਾ ਕਤਲ, ਲੌਂਗੋਵਾਲ ਦਾ ਕਤਲ। ਕੁਲਦੀਪ ਨਈਅਰ ਨੇ ਇਸ ਦੌਰਾਨ ਪੰਜਾਬ ਤੇ ਪੰਜਾਬੀਅਤ ਨਾਲ ਲਗਾਤਾਰ ਵਫ਼ਾ ਨਿਭਾਈ। ਹਾਲਾਤ ਨੂੰ ਸਿਹਤਮੰਦ ਮੋੜ ਦੇਣ ਵਾਸਤੇ ਆਪਣੀ ਕਲਮ, ਸ਼ਖ਼ਸੀਅਤ ਅਤੇ ਸਬੰਧਾਂ ਦੀ ਵਰਤੋਂ ਕੀਤੀ। 1989 ਵਿੱਚ ਸਿਆਸਤ ਨੇ ਫਿਰ ਪਲਟਾ ਖਾਧਾ। ਵੀਪੀ ਸਿੰਘ ਪ੍ਰਧਾਨ ਮੰਤਰੀ ਬਣੇ ਅਤੇ ਆਈਕੇ ਗੁਜਰਾਲ ਵਿਦੇਸ਼ ਮੰਤਰੀ। ਨਈਅਰ ਨੂੰ ਉਨ੍ਹਾਂ ਕੈਬਨਿਟ ਮੰਤਰੀ ਦਾ ਰੈਂਕ ਦੇ ਕੇ ਲੰਡਨ ਵਿੱਚ ਭਾਰਤ ਦਾ ਹਾਈ ਕਮਿਸ਼ਨਰ ਬਣਾ ਦਿੱਤਾ। ਵੀਪੀ ਸਿੰਘ ਦੀ ਸਰਕਾਰ ਟੁੱਟੀ ਤਾਂ ਨਈਅਰ ਨੇ ਇਸ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਗੁਜਰਾਲ ਸਰਕਾਰ ਬਣੀ ਤਾਂ ਉਨ੍ਹਾਂ 1997 ਵਿੱਚ ਨਈਅਰ ਨੂੰ ਮਾਣਮੱਤੀਆਂ ਪ੍ਰਾਪਤੀਆਂ ਵਾਲੇ ਪੱਤਰਕਾਰ ਵਜੋਂ ਛੇ ਸਾਲ ਲਈ ਰਾਜ ਸਭਾ ਦਾ ਮੈਂਬਰ ਨਾਮਜ਼ਦ ਕੀਤਾ। ਮਨਮੋਹਨ ਸਿੰਘ ਸਰਕਾਰ ਦੇ 10 ਸਾਲਾਂ ਦੌਰਾਨ ਵੀ ਕੁਲਦੀਪ ਨਈਅਰ ਧਰਮ ਨਿਰਪੱਖ ਸੋਚ ਅਤੇ ਉਸਾਰੂ ਰਾਜਨੀਤੀ ਦੇ ਰਾਹ ਉੱਤੇ ਤੁਰਦੇ ਰਹੇ। 2014 ਦੀਆਂ ਚੋਣਾਂ ਸਮੇਂ ਉਨ੍ਹਾਂ ਨੇ ਫ਼ਿਰਕੂ ਤਾਕਤਾਂ ਦਾ ਡਟ ਕੇ ਵਿਰੋਧ ਕੀਤਾ।

ਮੋਬਾ : 9872260550

